

ੴ ਸਤਿਗੁਰ ਪ੍ਰਸਾਦਿ



# ਬਾਬਾ ਫ਼ਰੀਦ ਜੀ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
ਲੇਖ ਪ੍ਰਤਿਯੋਗਤਾ (2001-2002) ਵਿੱਚ
ਦੂਸਰਾ ਸਥਾਨ ਪ੍ਰਾਪਤ ਲੇਖ


ਲੇਖਕ

**ਸ. ਗੁਰਬਖਸ਼ ਸਿੰਘ 'ਪਿਆਸਾ'**
29-ਵੇਦ ਨਗਰ ਕਲੋਨੀ,
ਦੇਵਰੀ ਰੋਡ, ਆਗਰਾ-1 (282001)



2003
ਗੁਰੂ ਨਾਨਕ ਦੇਵ ਮਿਸ਼ਨ ਲੜੀ 517-518

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1- ਦਿੱਲੋਂ ਮਾਰਗ, ਪਟਿਆਲਾ

ਭੇਟਾ : 15/-

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (SGPC), ਅੰਮ੍ਰਿਤਸਰ ਦਾ ਵਿਸ਼ੇਸ਼ ਧੰਨਵਾਦ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਤਿਕਾਰਯੋਗ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਧਰਮ ਪ੍ਰਚਾਰ ਕਮੇਟੀ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਦਾ ਬਹੁਤ ਰਿਣੀ ਹੈ ਜਿਨ੍ਹਾਂ ਨੇ ਪਿਛਲੇ ਮਾਲੀ ਸਾਲ ਵਿਚ ਮਿਸ਼ਨ ਨੂੰ ਮਾਲੀ ਸਹਾਇਤਾ ਦੇ ਕੇ ਮਿਸ਼ਨ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਆਪਣੀਆਂ ਗਤੀਵਿਧੀਆਂ ਜਾਰੀ ਰੱਖਣ ਅਤੇ ਉਨ੍ਹਾਂ ਦਾ ਖੇਤਰ ਹੋਰ ਵਿਸਤ੍ਰਿਤ ਕਰਨ ਲਈ ਬਹੁਤ ਉਤਸ਼ਾਹਿਤ ਕੀਤਾ ਹੈ। ਅਸੀਂ ਸਮੂਹ ਸਿੱਖ ਸੰਗਤ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ 'ਸਿੱਖਾਂ ਦੀ ਸੰਸਦ' (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ) ਦੀ ਗੌਰਵਮਈ ਸਰਪ੍ਰਸਤੀ ਅਧੀਨ ਗੁਰੂ ਨਾਨਕ ਦੇਵ ਮਿਸ਼ਨ ਸਿੱਖੀ ਦੇ ਪ੍ਰਚਾਰ ਅਤੇ ਵਿਕਾਸ ਲਈ ਹਾਰਦਿਕ ਯਤਨ ਕਰਦਾ ਰਹੇਗਾ। ਸਾਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖਾਂ ਦੀ ਇਹ ਮਹਾਨ ਧਾਰਮਿਕ ਤੇ ਪ੍ਰਬੰਧਕੀ ਸੰਸਥਾ ਗੁਰੂ ਨਾਨਕ ਦੇਵ ਮਿਸ਼ਨ ਨੂੰ ਆਪਣੀ ਸਰਪ੍ਰਸਤੀ ਦੁਆਰਾ ਨਿਰੰਤਰ ਉਤਸ਼ਾਹਿਤ ਕਰਦੀ ਰਹੇਗੀ।

**ਡਾ. ਐਸ. ਐਸ. ਨੰਦਾ**
ਪੀ.ਐਚਡੀ.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਵਿਲੋਂ ਮਾਰਗ, ਪਟਿਆਲਾ।
ਫੋਨ : 2215704
2214738

# ਬਾਬਾ ਫਰੀਦ ਜੀ

ਗੁਰਬਖਸ਼ ਸਿੰਘ "ਪਿਆਸਾ"

ਭੂਮਿਕਾ :- ਜੇ ਸੰਸਾਰ ਦੇ ਇਤਿਹਾਸ ਦੇ ਪੰਨੇ ਪਲਟੀਏ, ਤਾਂ ਵਧੇਰੇ ਪੰਨੇ ਲਹੂ ਨਾਲ ਭਿੱਜੇ ਪ੍ਰਤੀਤ ਹੁੰਦੇ ਹਨ। ਐਉਂ ਲਗਦਾ ਹੈ ਜਿਵੇਂ ਆਪਣੇ ਆਪ ਤੇ ਸ਼ਰਮਸਾਰ ਹੋਣ, ਪਰ ਸੱਚ ਤੋਂ ਮੂੰਹ ਨਹੀਂ ਮੋੜਿਆ ਜਾ ਸਕਦਾ ਤੇ ਅਸੀਂ ਰੂਬਰੂ ਹੁੰਦੇ ਹਾਂ, ਰਾਜਿਆਂ, ਮਹਾਂਰਾਜਿਆਂ ਤੇ ਧਾੜਵੀਆਂ ਦੀ ਲਿਪਸਾ ਦੇ ਨੰਗੇ ਨਾਚ ਦੇ। ਜ਼ਰ ਤੇ ਜ਼ਮੀਨ ਦੇ ਦੁਆਲੇ ਪ੍ਰਦਖਣਾ ਕਰਦਾ, ਮਨੁਖ ਦਾ ਕਰੂਪਤਮ ਰੂਪ ਸਾਹਮਣੇ ਆਉਂਦਾ ਹੈ, ਜੋ ਮਜ਼ਲੂਮਾਂ ਦੇ ਕੀਰਨਿਆਂ ਉਤੇ ਠਹਾਕੇ ਮਾਰ ਕੇ ਹੱਸਦਾ ਹੈ। ਇਸ ਉਤੇ ਆਹਾਂ ਤੇ ਕਰਾਹਾਂ ਦਾ ਕੋਈ ਅਸਰ ਨਹੀਂ ਹੁੰਦਾ। ਲੋਕਾਂ ਦੇ ਰੁਦਨ ਤੋਂ ਬੇਨਿਆਜ਼, ਜਮਰਾਜ ਦਾ ਸਾਖਿਆਤ ਰੂਪ ਧਰਤੀ ਉਤੇ ਉਤਰ ਆਉਂਦਾ ਹੈ ਤੇ ਧਰਤੀ ਦਾ ਕਣ-ਕਣ ਮਜ਼ਲੂਮਾਂ ਦੇ ਲਹੂ ਨਾਲ ਭਿਜ ਜਾਂਦਾ ਹੈ। ਹਰ ਪਾਸੇ ਲਾਸ਼ਾਂ ਦਿਸ ਆਉਂਦੀਆਂ ਹਨ। ਗਿਲਝਾਂ, ਕਾਂ, ਕੁੱਤੇ ਆਦਿ ਵੀ ਖਾ ਖਾ ਕੇ ਅਘਾਹ ਜਾਂਦੇ ਹਨ। ਹਵਾ ਦੁਰਗੰਧ ਦਾ ਰੂਪ ਹੋ ਜਾਂਦੀ ਹੈ ਤੇ ਸਮੁੱਚੇ ਤੌਰ ਉਤੇ ਭਿਆਨਕਤਾ ਦਾ ਵਿਕਰਾਲ ਰੂਪ ਸਾਕਾਰ ਹੋ ਜਾਂਦਾ ਹੈ।

ਪਰ ਜਿਵੇਂ ਕਿ ਪ੍ਰਕ੍ਰਿਤੀ ਦਾ ਅਟੱਲ ਨਿਯਮ ਹੈ ਕਿ ਹਨੇਰੇ ਵਿਚੋਂ ਹੀ ਚਾਨਣ ਦਾ ਜਨਮ ਹੁੰਦਾ ਹੈ। ਕਾਲੀ-ਬੋਲੀ ਰਾਤ, ਜਦੋਂ ਤਾਰੇ ਵੀ ਡਰ ਕੇ ਬੱਦਲਾਂ ਪਿੱਛੇ ਲੁਕ ਗਏ ਹੋਣ, ਚਾਰੇ ਪਾਸੇ ਹਵਾ ਸੁਕਦੀ ਹੋਵੇ, ਕਿਸੇ ਰੁਖ ਜਾਂ ਝਾੜੀ ਵਿਚੋਂ, ਕੋਈ ਜੁਗਨੂੰ (ਟਟਹਿਣਾ) ਆਪਣੇ ਖੰਭਾਂ ਨੂੰ ਫੜਫੜਾ ਕੇ ਟਿਮਟਿਮਾ ਉਠਦਾ ਹੈ। ਕਿਸੇ ਖਾਨਗਾਹ ਵਿਚ ਹਵਾ ਦੇ ਬੁਲਿਆਂ ਨਾਲ ਕੰਬਦਾ ਚਰਾਗ ਹੁੰਗਾਰਾ ਭਰਦਾ ਹੈ ਤਾਂ ਜ਼ੁਲਮ ਤੇ ਜਬਰ ਹੋਰ ਕਰੂਰ ਹੋ ਉਠਦਾ ਹੈ, ਪਰ ਜੇਠ-ਹਾੜ ਦੀ ਤਪਸ਼ ਜਿੰਨਾ ਵੱਧ ਝੁਲਸਾਉਂਦੀ ਹੈ, ਸਾਉਣ ਮਹੀਨੇ ਦਾ ਆਗਮਨ ਲਾਗੇ ਜਾਪਣ ਲਗ ਪੈਂਦਾ ਹੈ। ਆਕਾਸ਼ ਨੂੰ ਪਤ੍ਰ ਬਣਾ ਕੇ ਬਦਲਾਂ ਦੀ ਵਰਣਮਾਲਾ ਵਿਚ ਪਰੁੱਚੀ ਹੋਈ, ਉਸ ਦੀ ਆਮਦ ਦੀ ਖੁਲ੍ਹੀ ਪਾਤੀ ਪਹੁੰਚ ਜਾਂਦੀ ਹੈ। ਵੇਖਦਿਆਂ ਹੀ ਵੇਖਦਿਆਂ ਤਪਦੇ ਆਕਾਸ਼ ਦੇ ਕਿਸੇ ਕੋਨੇ ਵਿਚੋਂ ਅਕਾਲ ਪੁਰਖ ਦਾ ਫੁਰਮਾਨ ਆਕਾਰ ਲੈਣਾ ਸ਼ੁਰੂ ਕਰਦਾ ਹੈ। ਸੁਰਮਈ ਰੰਗੇ ਅੱਖਰ, ਹੋਰ ਗੂਹੜੇ ਹੋ ਉਠਦੇ ਹਨ ਤੇ ਅੰਮ੍ਰਿਤ-ਮਈ ਬੂੰਦਾਂ ਦੇ ਰੂਪ ਵਿਚ, ਤਪਦੇ ਸੰਸਾਰ ਨੂੰ ਪ੍ਰਸਾਦ ਰੂਪੀ ਸੀਤਲਤਾ ਪ੍ਰਦਾਨ ਕਰਦੇ ਹਨ।

ਇਸੇ ਤਰ੍ਹਾਂ ਹੀ ਜਦੋਂ ਇਨਸਾਨ ਦੀਆਂ ਕਾਲੀਆਂ ਕਰਤੂਤਾਂ, ਦਰਿੰਦਗੀ ਦੀਆਂ ਹੱਦਾਂ ਪਾਰ ਕਰ ਜਾਣ ਤਾਂ ਖ਼ਾਲਕ ਆਪਣੀ ਬਿਰਦ ਦੀ ਪੈਜ ਰਖਦਿਆਂ ਹੋਇਆਂ, ਆਪਣੇ ਪਿਆਰਿਆਂ ਰਾਹੀਂ, ਸੱਚ ਨੂੰ ਉਜਾਗਰ ਕਰਨ ਤੇ ਸੱਚ ਉਤੇ ਪਹਿਰਾ ਦੇਣ ਦਾ ਹੋਕਾ ਦੇਂਦਾ ਹੈ। ਜੋ ਸੱਚ ਦੀ ਪਗਡੰਡੀ ਉਤੇ ਤੁਰਦੇ ਹੋਏ, ਹੁੱਸੀ-ਹਾਰੀ ਲੋਕਾਈ ਨੂੰ ਪਰਮਾਤਮਾ ਦੇ ਸੱਚ ਤੇ ਨਿਰਭੈਤਾ ਦੇ ਗੁਣਾਂ ਨਾਲ ਜੋੜਦੇ ਹੋਏ, ਹਨੇਰੇ ਤੋਂ ਚਾਨਣ ਵਿਚ ਲੈ ਆਉਂਦੇ ਹਨ।

ਸਮੇਂ ਸਮੇਂ ਉਤੇ ਅਜੇਹੇ ਮਹਾਪੁਰਖਾਂ ਦਾ ਆਗਮਨ ਹੋਇਆ, ਜਿਨ੍ਹਾਂ ਜਬਰ ਤੇ ਜ਼ੁਲਮ ਨੂੰ ਆਪਣੇ ਪਿੰਡਿਆਂ ਉਤੇ ਸਹਾਰਦੇ ਹੋਏ ਸੱਚ ਦਾ ਰਾਹ ਰੋਸ਼ਨ ਕੀਤਾ।

ਅਜੇਹਾ ਸਮਾਂ 12ਵੀਂ ਸਦੀ ਵਿਚ ਵੀ ਆਇਆ ਸੀ ਤੇ ਅਜੇਹੇ ਰੱਬ ਦਾ ਪਿਆਰਿਆਂ ਵਿਚੋਂ ਇਕ ਅਜੇਹੀ ਹਸਤੀ ਉਭਰ ਕੇ ਇਤਿਹਾਸ ਦੇ ਪੰਨਿਆਂ ਤੇ ਜਗਮਗਾ ਉਠੀ, ਆਪਣੀ ਕਰੁਣਾ-ਮਈ ਦ੍ਰਿਸ਼ਟੀ, ਮਿੱਠਤ ਭਰੇ ਬੋਲਾਂ ਤੇ ਪਿਆਰ ਭਰੇ ਥਾਪੜਿਆਂ ਰਾਹੀਂ ਸੰਸਾਰ ਨੂੰ ਖ਼ਾਲਕ ਨਾਲ ਜੋੜਿਆ। ਕੀ ਮੁਸਲਮਾਨ, ਕੀ ਹਿੰਦੂ, ਜੋ ਵੀ ਉਸ ਦੇ ਘੇਰੇ ਵਿੱਚ ਆਇਆ, ਉਸ ਦਾ ਗਿਰਵੀਦਾ ਹੋ ਕੇ ਰਹਿ ਗਿਆ। ਉਸ ਪ੍ਰਭੂ ਦੇ ਪਿਆਰੇ ਨੂੰ "ਬਾਬਾ ਫਰੀਦ" ਕਹਿ ਕੇ ਸਤਿਕਾਰਿਆ ਜਾਂਦਾ ਹੈ।

## ਸਰੋਤ

ਬਾਬਾ ਫਰੀਦ ਜੀ ਦੇ ਜੀਵਨ ਦੇ ਸੰਬੰਧ ਵਿਚ ਸਭ ਤੋਂ ਪੁਰਾਣਾ ਤੇ ਪ੍ਰਮਾਣੀਕ ਸਰੋਤ[1] ਅਮੀਰ ਹਸਨ ਸਿਜਜ਼ੀ (ਜੋ ਹਜ਼ਰਤ ਨਿਜ਼ਾਮ-ਉਦ-ਦੀਨ ਔਲੀਆ ਦੇ ਚੇਲੇ ਸਨ) ਦੀ ਪ੍ਰਸਿਧ ਪੁਸਤਕ "ਫ਼ਵਾਇਦ-ਉਲ-ਫ਼ਵੈਦ" ਹੈ। ਜਿਸ ਵਿਚ ਬਾਬਾ ਫਰੀਦ ਜੀ ਦੇ ਪ੍ਰਸਿਧ ਸ਼ਿਸ਼ ਸ਼ੇਖ ਨਿਜ਼ਾਮ-ਉਦ-ਦੀਨ ਔਲੀਆ ਦਾ ਵਾਰਤਾਲਾਪ ਦਰਜ ਹੈ, ਜੋ ਉਪਦੇਸ਼ ਤੇ ਸਾਖੀਆਂ ਦੇ ਰੂਪ ਵਿਚ ਹੈ।

ਇਸ ਤੋਂ ਬਾਦ 'ਸਿਯਰ-ਉਲ ਔਲੀਆ' ਨਾਂ ਦੀ ਪੁਸਤਕ ਕਹੀ ਜਾ ਸਕਦੀ ਹੈ। ਜਿਸ ਦਾ ਕਰਤਾ ਅਮੀਰ ਖ਼ੁਰਦ ਵੀ ਨਿਜ਼ਾਮ-ਉਦ-ਦੀਨ ਔਲੀਆ ਦਾ ਚੇਲਾ ਸੀ। ਜਿਸ ਦੇ ਦਾਦਾ ਜੀ ਨੂੰ ਬਾਬਾ ਫਰੀਦ ਜੀ ਦੇ ਨਾਲ 18 ਸਾਲ ਤਕ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਪੁਸਤਕ 'ਖ਼ੈਰ-ਉਲ ਮਜਾਲਿਸ' ਵਿਚ ਸ਼ੇਖ ਨਾਸਿਰ-ਉਦ-ਦੀਨ ਚਿਰਾਗ-ਇ-ਦਿੱਲੀ ਦਾ ਵਾਰਤਾਲਾਪ ਦਰਜ ਹੈ। ਇਸ ਨੂੰ ਹਮੀਦ ਕਲੰਦਰ ਨੇ ਸੰਕਲਿਤ ਕੀਤਾ। ਆਪ ਵੀ ਸ਼ੇਖ ਨਿਜ਼ਾਮ-ਉਦ-ਦੀਨ ਔਲੀਆ ਦੇ ਚੇਲੇ ਸਨ।

ਤਜ਼ਕਿਰਾਤ (ਸੰਤਾਂ ਦੀਆਂ ਜੀਵਨੀਆਂ) ਵਿਚੋਂ ਮੌਲਾਨਾ ਜਮਾਲੀ ਦੀ 'ਸਿਯੁਰ-ਉਲ-ਆਰਫੀਨ' ਤੇ ਅਸਗ਼ਰ ਚਿਸ਼ਤੀ ਦੀ 'ਜਵਾਹਿਰ-ਇ-ਫਰੀਦ' ਵਿਚ ਵੀ ਬਾਬਾ ਫਰੀਦ ਜੀ ਦਾ ਜ਼ਿਕਰ ਹੈ।

ਕੁਝ ਤਵਾਰੀਖੀ ਪੁਸਤਕਾਂ ਵਿਚੋਂ ਤਾਰੀਖ-ਇ-ਮੁਹੰਮਦੀ, ਆਇਨ-ਇ-ਅਕਬਰੀ, ਤਵਾਰੀਖ-ਇ-ਫਰਿਸ਼ਤਾ ਤੇ ਖੁਲਾਸਾਤ-ਉਤ-ਤਵਾਰੀਖ ਵਿਚ ਵੀ ਬਾਬਾ ਜੀ ਦਾ ਵਿਵਰਨ ਹੈ।

ਇਕ ਤਜ਼ਕਿਰੇ ਵਿਚ ਬਾਬਾ ਫਰੀਦ ਜੀ ਦੀ ਬੰਸਾਵਲੀ ਨੂੰ ਖਲੀਫਾ ਉਮਰ ਦੇ ਖਾਨਦਾਨ ਵਿਚੋਂ ਦੱਸਿਆ ਹੈ।

ਅੰਗਰੇਜ਼ੀ, ਉਰਦੂ, ਪੰਜਾਬੀ ਤੇ ਹਿੰਦੀ ਪੁਸਤਕਾਂ ਦਾ ਮੁਖ ਸਰੋਤ ਵੀ ਫ਼ਾਰਸੀ-ਸਰੋਤ ਹੀ ਰਿਹਾ ਹੈ।

ਜਨਮ ਸਾਖੀਆਂ ਵਿਚ ਸ਼ੇਖ ਇਬਰਾਹੀਮ (ਬ੍ਰਹਮ)/(ਫਰੀਦ ਸਾਨੀ) ਬਾਬਾ ਫਰੀਦ ਜੀ ਦੀ ਵੰਸ਼ਾਵਲੀ ਦੀ[2] 12ਵੀਂ ਪੌੜੀ ਤੇ ਹਨ) ਦੇ ਜੀਵਨ ਨਾਲ ਗੱਡ-ਮੱਡ[3] ਕਰ ਦਿੱਤਾ ਹੈ।

ਸੋਢੀ ਮਿਹਰਵਾਨ ਨੇ ਵੀ 'ਮਸਲੇ ਸ਼ੇਖ ਫਰੀਦ ਕੇ' ਪੰਜਾਬੀ ਵਿਚ ਲਿਖੀ। ਇਸ ਵਿਚ ਵੀ ਫਰੀਦ ਜੀ ਦੇ ਜੀਵਨ ਦੀਆਂ ਕਥਾਵਾਂ ਦਾ ਵਰਨਣ ਹੈ।

ਗਿਆਨ ਰਤਨਾਵਲੀ (ਗਯਾਨ ਰਤਨਾਵਲੀ) ਵਿਚ ਵੀ ਪੁਰਾਤਨ ਜਨਮ ਸਾਖੀ (ਨੰਬਰ 32) ਦੇ ਆਧਾਰ ਉਤੇ ਜ਼ਿਕਰ ਹੈ। ਜਿਸ ਵਿਚ ਫਰੀਦ ਜੀ ਦੀ ਬਾਣੀ ਪ੍ਰਸ਼ਨੋਤਰ ਰੂਪ ਵਿਚ ਵਰਤੀ ਗਈ ਹੈ।

---

(1) ਡਾ. ਸੁਰਿੰਦਰ ਸਿੰਘ ਕੋਹਲੀ ਕ੍ਰਿਤ ਫਰੀਦ ਦਰਪਨ ਪੰਨਾ 9-10.

(2) ਡਾ. ਕਾਲਾ ਸਿੰਘ ਬੇਦੀ ਦਾ ਪੰਜਾਬੀ ਲੇਖ, ਬਾਬਾ ਫਰੀਦ ਤੋਂ ਪੂਰਵ, ਭਾਰਤ ਵਿੱਚ ਸੂਫੀ ਆਗਮਨ।

(3) ਪੁਰਾਤਨ ਜਨਮ ਸਾਖੀ ਦੀ 28ਵੀਂ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ (1469-1539) ਦੀ ਮੁਲਾਕਾਤ ਸ਼ੇਖ ਫਰੀਦ (1173-1266) ਦਾ ਜ਼ਿਕਰ ਹੈ ਤੇ ਫੁਟ-ਨੋਟ ਰਾਹੀਂ ਨਿਰਣਾ ਵੀ ਦੇ ਦਿੱਤਾ ਹੈ ਕਿ ਇਹ ਮੁਲਾਕਾਤ ਸ਼ੇਖ ਫਰੀਦ ਸਾਨੀ (ਸ਼ੇਖ ਬ੍ਰਹਮ/ਇਬਰਾਹੀਮ) ਨਾਲ ਹੋ ਸਕਦੀ ਹੈ, ਕਿਉਂਕਿ ਸਾਖੀ ਨੰ. 32 ਵਿਚ ਅਗਲੀ ਮੁਲਾਕਾਤ ਸ਼ੇਖ ਬ੍ਰਹਮ ਨਾਲ ਦਰਸਾਈ ਹੈ। (ਪ੍ਰੋ. ਪ੍ਰਕਾਸ਼ ਸਿੰਘ ਦੇ ਪੰਜਾਬੀ ਲੇਖ 'ਜਨਮ ਸਾਖੀਆ ਵਿੱਚ ਬਾਬਾ ਫਰੀਦ ਦੇ ਹਵਾਲੇ')

## ਬਾਬਾ ਜੀ ਦਾ ਪਿਛੋਕੜ

ਮਹਿਮੂਦ ਗਜ਼ਨਵੀ ਦੀ 1028 ਈ.[1] ਵਿਚ ਮੌਤ ਹੋਈ। ਇਸ ਦੇ ਨਾਲ ਹੀ ਗਜ਼ਨੀ ਖਾਨਦਾਨ ਦੇ ਪਤਨ ਦਾ ਆਰੰਭ ਹੋ ਗਿਆ। ਉਸ ਸਮੇਂ ਮੁਸਲਮਾਨ ਦੇਸ਼ਾਂ ਵਿਚ ਹਾਲਾਤ ਬਹੁਤ ਖਰਾਬ ਸਨ। ਮੁਸਲਿਮ ਕਬੀਲੇ ਆਪੋ ਵਿਚ ਲੜਦੇ ਰਹਿੰਦੇ ਸਨ। ਬਾਰ੍ਹਵੀਂ ਸਦੀ ਈਸਵੀ ਦੇ ਪੂਰਬਾਰਧ ਵਿਚ ਕਾਬਲ ਦੇ ਬਾਦਸ਼ਾਹ ਫਰੁਖ ਸ਼ਾਹ ਦਾ ਰਾਜ ਸੀ। ਜਿਸ ਦੀ ਈਨ ਗਜ਼ਨੀ ਤੇ ਆਸ ਪਾਸ ਦੇ ਇਲਾਕੇ ਵੀ ਮੰਨਦੇ ਸਨ, ਪਰ ਉਸ ਦਾ ਉਤਰ-ਅਧਿਕਾਰੀ ਰਾਜ ਪਾਟ ਨਾ ਸੰਭਾਲ ਸਕਿਆ ਤੇ ਗਜ਼ਨੀ ਦੇ ਬਾਦਸ਼ਾਹ ਤੋਂ ਪਰਾਜਿਤ ਹੋ ਗਿਆ। ਗਜ਼ਨੀ ਦੇ ਬਾਦਸ਼ਾਹ ਨੇ ਦੂਰ-ਅੰਦੇਸ਼ੀ ਤੋਂ ਕੰਮ ਲੈਂਦਿਆਂ ਹੋਇਆਂ ਆਪਣੀ ਲੜਕੀ ਦੀ ਸ਼ਾਦੀ ਫਰੁਖ ਸ਼ਾਹ ਦੇ ਪੁੱਤਰ ਨਾਲ ਕਰ ਦਿੱਤੀ ਤੇ ਕਾਬਲ ਦੀ ਬਾਦਸ਼ਾਹਤ ਉਸ ਨੂੰ ਮੋੜ ਦਿੱਤੀ।

ਇਹਨਾਂ ਲੜਾਈ ਝਗੜਿਆਂ ਦੇ ਦੌਰਾਨ ਗਜ਼ਨੀ ਦੇ ਬਾਦਸ਼ਾਹ ਦਾ ਇਕ ਭਰਾ ਸ਼ੇਖ ਸ਼ਈਬ[3] 1125 ਈ: ਵਿਚ ਆਪਣਾ ਵਤਨ ਛੱਡ ਕੇ ਹਿੰਦੁਸਤਾਨ ਆ ਗਿਆ। ਉਸ ਦੇ ਨਾਲ ਉਸ ਦੇ ਤਿੰਨ ਪੁਤਰ ਤੇ ਕੁਝ ਰਿਸ਼ਤੇਦਾਰ ਸਨ।

ਪਹਿਲਾਂ ਆਪ ਕਸੂਰ ਆ ਵਸੇ, ਫਿਰ ਕੋਠੀਵਾਲ[4]/ਖੋਤਵਾਲ[5]/ਕਹਿਤਵਾਲ[6], (ਜੋ ਕਿ ਮੁਲਤਾਨ ਜ਼ਿਲ੍ਹੇ ਦਾ ਸ਼ਹਿਰ ਹੈ) ਜਿਸ ਨੂੰ ਅਜਕਲ ਚਾਵਲੀ ਮੁਸ਼ੈਖਾ ਜਾਂ ਚਾਵਲੀ ਮੁਸ਼ਾਇਬ[7]/ਮੁਸ਼ਾਇਬ ਕੀ ਚਾਵਲੀ[8] ਕਿਹਾ ਜਾਂਦਾ ਹੈ। ਜਵਾਹਰਿ ਫਰੀਦੀ ਵਿਚ ਚਾਵਲੀ ਮਸ਼ਾਇਕ ਵਾਲੇ ਨਾਮ ਸੰਸਕਾਰ ਦੀ ਲੋਕ-ਕਥਾ ਵੀ ਦਿੱਤੀ ਹੋਈ ਹੈ (ਪੰਨਾ 184) ਕਸੂਰ ਦੇ ਕਾਜ਼ੀ ਦੀ ਸਹਾਇਤਾ ਨਾਲ ਆਪ ਖੋਤਵਾਲ ਦੇ ਕਾਜ਼ੀ ਨੀਯਤ ਹੋਏ।

---

(1) ਡਾ. ਸੁਰਿੰਦਰ ਸਿੰਘ ਕੋਹਲੀ ਕ੍ਰਿਤ ਫਰੀਦ ਦਰਪਨ ਪੰਨਾ 11.

(2) ਪ੍ਰੋ. ਸਾਹਿਬ ਸਿੰਘ ਕ੍ਰਿਤ ਸਲੋਕ ਫਰੀਦ ਜੀ ਸਟੀਕ

(3) ਪ੍ਰੋ. ਸਾਹਿਬ ਸਿੰਘ ਕ੍ਰਿਤ ਸਲੋਕ ਫਰੀਦ ਜੀ ਸਟੀਕ

(4) (i) ਪ੍ਰੋ. ਸਾਹਿਬ ਸਿੰਘ, ਕ੍ਰਿਤ ਸਲੋਕ ਫਰੀਦ ਜੀ ਸਟੀਕ
(ii) ਜਵਾਹਰਿ ਫਰੀਦੀ, ਮੋਤੀ ਬਾਗ, ਪਟਿਆਲਾ/ਹਥ ਲਿਖਿਤ/409 ਸ਼ਮਸ਼ੇਰ ਸਿੰਘ ਅਸ਼ੋਕ/ਲੇਖ/ਸ਼ੇਖ ਫਰੀਦ ਜੀਵਨ ਤੇ ਰਚਨਾ।

(5) (i) ਡਾ. ਸੁਰਿੰਦਰ ਸਿੰਘ ਕੋਹਲੀ/ਕ੍ਰਿਤ ਫਰੀਦ ਦਰਪਨ, ਪੰਨਾ 11
(ii) ਸੈਯੱਦ ਅਮੀਰ ਹਸਨ ਆਬਦੀ/ਫ਼ਾਰਸੀ ਲੇਖ/ਬਾਬਾ ਸ਼ੇਖ ਫਰੀਦ-ਉਦ-ਦੀਨ ਗੰਜ ਸ਼ਕਰ।
(iii) ਡਾ. ਕਾਲਾ ਸਿੰਘ ਬੇਦੀ/ਉਰਦੂ ਲੇਖ/ਹਜ਼ਰਤ ਬਾਬਾ ਫਰੀਦ-ਉਦ-ਦੀਨ ਗੰਜ ਸ਼ਕਰ।

(6) (i) ਡਾ. ਸਾਧੂ ਰਾਮ ਸ਼ਾਰਦਾ/ਹਿੰਦੀ ਲੇਖ/ਸੂਫੀ ਜੀਵਨ ਦਰਸ਼ਨ ਤਥਾ ਸ਼ੇਖ ਫਰੀਦ।
(ii) ਸਿਯਰੁਲ ਔਲੀਆ (ਪੰ.62)। ਸਿਯਰੁਲ ਅਕਤਾਬ ਵਿਚ ਖਾਨੀਵਾਲ ਹੈ (ਪੰਨਾ-163)

(7) ਸ. ਪ੍ਰੀਤਮ ਸਿੰਘ/ਪੰਜਾਬੀ ਲੇਖ/ ਬਾਬਾ ਫਰੀਦ ਜੀ ਦਾ ਸੰਖਿਪਤ ਜੀਵਨ।

(8) ਜਨਰਲ ਐਫ ਕੇ. ਸੀ. ਐਮ. ਵੇਡਜ ਵਾਇਜ/ਜਨਰਲ ਏਸ਼ੀਆਟਕ ਸੋਸਾਇਟੀ-ਬੰਗਾਲ, ਮਾਰਚ 1837 (ਪੰ-193).

ਸ਼ੇਖ ਸ਼ਈਬ ਦੇ ਤਿੰਨਾ ਪੁਤਰਾਂ ਵਿਚ ਵੱਡੇ ਪੁੱਤਰ[9] (ਦੂਜੇ ਪੁਤਰ)[10] ਜਮਾਲੁੱਦੀਨ ਸੁਲੇਮਾਲ (ਕਮਾਲ ਉਦ-ਦੀਨ)[11] ਨਾਲ ਮੌਲਵੀ ਵਜੀਹਉੱਦੀਨ ਖੁਜੰਦੀ ਦੀ ਪਾਲਕ ਪੁਤਰੀ[12] (ਜੋ ਕਾਬਲ ਤੋਂ ਮੁਲਤਾਨ ਜ਼ਿਲ੍ਹੇ ਦੇ ਨਗਰ ਕਰੋਰ ਵਿਚ ਆ ਵਸੇ ਸਨ)...ਬੀਬੀ ਮਰੀਅਮ[13] (ਕਰਸੁਮ ਬੀਬੀ)[14] ਨਾਲ ਹੋਇਆ। ਇਹਨਾਂ ਦੇ ਘਰ ਤਿੰਨ ਲੜਕੇ ਤੇ ਇਕ ਲੜਕੀ ਪੈਦਾ ਹੋਈ। ਇਹਨਾਂ ਦੇ ਦੂਜੇ ਪੁਤਰ ਦਾ ਨਾਂ- ਫਰੀਦੁ-ਦੀਨ ਮਸਊਦ ਸੀ। ਇਹੀ ਹਸਤੀ 'ਸ਼ੇਖ ਫਰੀਦ' ਦੇ ਨਾਂ ਨਾਲ ਪ੍ਰਸਿਧ ਹੋਈ।

---

(9) ਪ੍ਰੋ. ਸਾਹਿਬ ਸਿੰਘ/ਸਲੋਕ ਫਰੀਦ ਜੀ ਸਟੀਕ।

(10) ਡਾ. ਸੁਰਿੰਦਰ ਸਿੰਘ ਕੋਹਲੀ/ਪੰਜਾਬੀ ਲੇਖ/ਜੀਵਨ, ਸ਼ਖਸ਼ੀਅਤ ਤੇ ਪਰੰਪਰਾ।

(11) (i) ਮੁੰਤਖਾਬਿਤ ਤਵਾਰੀਖ Vol-III. p. 19.
(ii) ਹਿੰਦ ਔਰ ਪਾਕ ਕੇ ਔਲੀਆ/ਮੁਫਤੀ ਸ਼ੌਕਤ ਅਲੀ ਫਹਿਮੀ।

(12) ਪ੍ਰੋ. ਸਾਹਿਬ ਸਿੰਘ/ਸਲੋਕ ਫਰੀਦ ਜੀ ਸਟੀਕ।

(13) ਪ੍ਰੋ. ਸਾਹਿਬ ਸਿੰਘ/ਸਲੋਕ ਫਰੀਦ ਜੀ ਸਟੀਕ/ ਪੰਨਾ 10

(14) (i) ਡਾ. ਕਾਲਾ ਸਿੰਘ/ਪੰਜਾਬੀ ਲੇਖ/ਬਾਬਾ ਫਰੀਦ ਤੋਂ ਪੂਰਵ ਭਾਰਤ ਵਿਚ ਸੂਫੀ ਆਗਮਨ।
(ii) ਅਸਲੂਬ ਅਹਿਮਤ ਅੰਸਾਰੀ/ਅੰਗਰੇਜ਼ੀ ਲੇਖ/ਬਾਬਾ ਸ਼ੇਖ ਫਰੀਦ, A Homage.
(iii) ਡਾ. ਸੁਰਿੰਦਰ ਸਿੰਘ ਕੋਹਲੀ/ਫਰੀਦ ਦਰਪਨ/ਪੰਨਾ-13.
(iv) ਕਿਰਪਾਲ ਸਿੰਘ ਕਸੇਲ/ਬਾਬਾ ਫਰੀਦ ਜੀ ਦੀ ਸਾਹਿਤਕ ਪ੍ਰਤਿਭਾ/ਪੰਨਾ-15.

## ਬਾਬਾ ਫਰੀਦ ਜੀ ਦੀ ਜੀਵਨੀ

ਆਪ ਜੀ ਦਾ ਜਨਮ ਹਿਜਰੀ 569[1] (1173 ਈ)/ 1175 ਈ.[2] ਰਮਜ਼ਾਨ ਦੀ ਪਹਿਲੀ ਤਾਰੀਖ[3], ਖੋਤਵਾਲ (ਚਾਵਲੀ ਮੁਸ਼ਾਇਖ) ਜੋ ਮਹਾਰਾਨ ਤੇ ਅਜੋਧਨ ਦੇ ਵਿਚਕਾਰ ਹੈ, ਨਾਂ ਦੇ ਪਿੰਡ ਵਿਚ ਹੋਇਆ। ਆਪ ਦੇ ਵੱਡੇ ਭਰਾ ਦਾ ਨਾਂ ਇਜ਼ੁੱਦੀਨ ਮਹਿਮੂਦ ਤੇ ਛੋਟੇ ਭਰਾ ਦਾ ਨਾਂ ਨਜੀਬੁੱਦੀਨ ਮੁਹੰਮਦ ਮੁਤਵੱਕਿਲ ਸੀ।

ਫਰੀਦ ਜੀ ਦੇ ਜੀਵਨ ਨੂੰ ਉਚੇਰਾ ਆਦਰਸ਼ ਦੇਣ ਵਿਚ ਉਨ੍ਹਾਂ ਦੀ ਮਾਤਾ ਜੀ ਦਾ ਬਹੁਤ ਵੱਡਾ ਹੱਥ ਸੀ। ਜਿਸ ਤਰ੍ਹਾਂ ਉਹ ਆਪ ਰੱਬ ਦੀ ਬੰਦਗੀ ਵਿਚ ਪ੍ਰਪੱਕ ਸਨ, ਆਪਣੇ ਪੁੱਤਰ ਨੂੰ ਵੀ ਉਹੋ ਗੁੜ੍ਹਤੀ ਦਿੱਤੀ।

---

(1) (i) ਸਿਯਰੁਲ ਔਲੀਆ, ਦੂਜਾ ਸੰਸਕਰਣ/ਪੰਨਾ 607
(ii) ਸੈਯਦ ਅਮੀਰ ਹਸਨ ਆਬਦੀ/ਫ਼ਾਰਸੀ ਲੇਖ/ਬਾਬਾ ਸ਼ੇਖ ਫਰੀਦ-ਉਦ-ਦੀਨ-(ਗੰਜ ਸ਼ਕਰ)
(iii) ਗੁਰਬਚਨ ਸਿੰਘ ਤਾਲਿਬ/ਅੰਗਰੇਜ਼ੀ ਲੇਖ/Brief life sketch of Baba Sheikh Farid.
(iv) ਪ੍ਰੋ. ਸਾਹਿਬ ਸਿੰਘ/ਸਲੋਕ ਫਰੀਦ ਜੀ ਸਟੀਕ/ਪੰਨਾ 10.
(v) ਡਾ. ਕਾਲਾ ਸਿੰਘ/ਪੰਜਾਬੀ ਲੇਖ/ਬਾਬਾ ਫਰੀਦ ਤੋਂ ਪੂਰਵ ਭਾਰਤ ਵਿਚ ਸੂਫ਼ੀ ਆਗਮਨ।
(vi) ਪ੍ਰਿਤਪਾਲ ਸਿੰਘ/ਅੰਗਰੇਜ਼ੀ ਲੇਖ/Baba Sheikh Farid Life, Legend & Poetry.
(vii) ਪ੍ਰੀਤਮ ਸਿੰਘ (ਪੰ. ਲੇਖ) ਬਾਬਾ ਫਰੀਦ ਜੀ ਦਾ ਸੰਖਿਪਤ ਜੀਵਨ।
(viii) ਮੁਫ਼ਤੀ ਸ਼ੌਕਤ ਅਲੀ ਫਹਿਮੀ/ਉਰਦੂ/ਹਿੰਦ ਔਰ ਪਾਕ ਕੇ ਔਲੀਆ।

(2) (i) ਕਮਰ-ਉਦ-ਦੀਨ ਦੇ ਅੰ. ਲੇਖ Baba Farid, The Harbunger of Hindu Muslim Unity.
(ii) ਅਸਲੂਬ ਅਹਿਮਦ ਅੰਸਾਰੀ/ਅੰ. ਲੇਖ/Baba Sheikh Farid, A Homage.
(iii) ਡਾ. ਖ਼ਲੀਕ ਅਹਿਮਦ ਨਿਜ਼ਾਮੀ/The life and times to Sheikh Farid-ud-din Ganj Shakar. P-11.
ਸ੍ਰੀ ਸਤਯ ਪ੍ਰਕਾਸ਼ ਨੇ ਆਪਣੇ ਅੰਗਰੇਜ਼ੀ ਲੇਖ/Baba Sheikh Farid Shakar Ganj ਵਿਚ 1188 A.D. (A.H. 584) ਲਿਖਿਆ ਹੈ, ਪਰ ਆਪਣੇ ਤੱਥ ਦੀ ਪੁਸ਼ਟੀ ਲਈ ਕੋਈ ਹਵਾਲਾ ਨਹੀਂ ਦਿੱਤਾ।

(3) ਪ੍ਰੋ. ਸਾਹਿਬ ਸਿੰਘ/ਸਲੋਕ ਫਰੀਦ ਜੀ ਸਟੀਕ ਪੰਨਾ 10.

## ਮੁੱਢਲਾ ਜੀਵਨ

'ਤਾਰੀਖ-ਏ-ਫਰਿਸ਼ਤਾ' ਵਿਚ ਦਸਿਆ ਗਿਆ ਹੈ ਕਿ ਸ਼ੇਖ ਫਰੀਦ ਨੂੰ ਬਚਪਨ ਤੋਂ ਹੀ ਸ਼ਕਰ ਦਾ ਸ਼ੌਕ ਸੀ। ਉਸ ਦੀ ਮਾਂ ਉਸ ਦੇ ਇਸ ਸ਼ੌਕ ਨੂੰ ਵੇਖ ਕੇ ਨਿਤ ਉਸ ਦੇ ਸਿਰਹਾਣੇ ਸ਼ਕਰ ਦੀ ਪੁੜੀ ਰਖ ਦਿੰਦੀ ਸੀ। ਜੋ ਉਸ ਨੂੰ ਸਵੇਰ ਦੀ ਨਮਾਜ਼ ਤੋਂ ਬਾਦ ਮਿਲ ਜਾਂਦੀ ਸੀ। ਫਰੀਦ ਉਸ ਪੁੜੀ ਨੂੰ ਉਦੋਂ ਵੀ ਚੁਕਦਾ ਰਿਹਾ ਜਦੋਂ ਉਸ ਦੀ ਮਾਂ ਨੇ, ਉਸ ਦੇ ਸਿਰਹਾਣੇ ਸ਼ਕਰ ਦੀ ਪੁੜੀ ਰਖਣੀ ਬੰਦ ਕਰ ਦਿੱਤੀ ਸੀ। ਜਦੋਂ ਫਰੀਦ ਦੀ ਮਾਂ ਨੂੰ ਇਸ ਗਲ ਦਾ ਪਤਾ ਲਗਾ ਤਾਂ ਉਸ ਨੂੰ ਵਿਸ਼ਵਾਸ ਹੋ ਗਿਆ ਕਿ ਫਰੀਦ ਉਤੇ ਰੱਬ ਦੀ ਮੇਹਰ ਹੈ ਤੇ ਉਹ ਉਸ ਨੂੰ ਗੰਜ-ਏ-ਸ਼ਕਰ ਆਖਣ ਲਗ ਪਈ।[1] ਇਸ ਤਰ੍ਹਾਂ ਦੀਆਂ ਹੋਰ ਵੀ ਕਈ ਰਵਾਇਤਾਂ ਹਨ, ਪਰ ਪ੍ਰੋ. ਸਾਹਿਬ ਸਿੰਘ ਅਨੁਸਾਰ ਬਾਬਾ ਫਰੀਦ ਜੀ ਦੇ ਜੀਵਨ ਦੀ ਛੋਹ ਨਾਲ ਲੱਖਾਂ ਬੰਦਿਆਂ ਨੂੰ ਜ਼ਿੰਦਗੀ ਦਾ ਸਹੀ ਰਾਹ ਲੱਭਾ, ਇਹ ਬਾਬਾ ਜੀ ਦੇ ਜੀਵਨ ਵਿਚ ਖਿੱਚ ਤੇ ਮਿਠਾਸ ਕਾਰਣ ਹੀ ਸੀ। ਬਸ ਇਹੀ ਸ਼ਕਰ-ਗੰਜ ਸੀ, ਬਾਬਾ ਜੀ ਦੇ ਮੂੰਹ ਵਿੱਚ, ਇਹੀ ਗੰਜ ਸੀ ਸ਼ਕਰ ਦਾ।

ਹਰ ਸਮੇਂ ਅੱਲਾ ਦੀ ਬੰਦਗੀ ਵਿਚ ਜੁੜੇ ਰਹਿਣ ਕਾਰਨ, ਲੋਕਾਂ ਵਿਚ ਆਪ "ਕਾਜ਼ੀ ਬੱਚਾ ਦੀਵਾਨ" ਕਰ ਕੇ ਜਾਣੇ ਜਾਣ ਲਗੇ। ਉਸ ਦੀ ਇਸ ਪ੍ਰਭੂ-ਪਿਆਰ ਦੀ ਇਸ ਅਵੱਸਥਾ ਨੂੰ ਵੇਖ ਕੇ ਉਸ ਸਮੇਂ ਦੇ ਪ੍ਰਸਿਧ ਸੂਫੀ ਸ਼ੇਖ ਜਲਾਲੁਦ-ਦੀਨ ਤਬਰੇਜ਼ੀ ਨੇ ਖੋਤਵਾਲ ਤੋਂ ਲੰਘ ਕੇ ਦਿੱਲੀ ਜਾਂਦਿਆਂ ਅਧਿਆਤਮਕ ਦ੍ਰਿਸ਼ਟੀ ਦੀ ਬਖਸ਼ਿਸ਼ ਕੀਤੀ।

**ਵਿਦਿਆ ਪ੍ਰਾਪਤੀ** :- ਜਿਵੇਂ ਕਿ ਰਵਾਜ ਸੀ, ਆਪ ਮੁਢਲੀ ਵਿਦਿਆ ਲਈ ਮਸੀਤੇ ਪੜ੍ਹਨੇ ਪਾਏ ਗਏ। ਪਹਿਲਾ ਆਪ ਨੇ ਕੁਰਾਨ ਸ਼ਰੀਫ ਕੰਠ ਕੀਤਾ, ਫੇਰ ਜ਼ਰੂਰੀ ਪੁਸਤਕਾਂ ਦਾ ਦਰਸੀ ਮੁਤਾਲਿਆ ਕੀਤਾ। ਉਚੇਰੀ ਵਿਦਿਆ ਲਈ ਆਪ ਮੁਲਤਾਨ ਆ ਗਏ ਤੇ[2] ਹਜ਼ਰਤ ਮੌਲਾਨਾ ਮਿਨਹਾਜਦੀਨ ਦੇ ਮਕਤਬ ਵਿਚ ਦਾਖਲ ਹੋਏ।

16[3] ਸਾਲ ਦੀ ਉਮਰ ਵਿਚ ਆਪ ਆਪਣੇ ਮਾਮਿਆਂ ਨਾਲ ਹੱਜ ਕਰਨ ਲਈ ਮੱਕੇ ਸ਼ਰੀਫ ਗਏ। ਵਾਪਸ ਆਉਣ ਤੇ ਆਪ ਉਚੇਰੀ ਇਸਲਾਮੀ ਤਾਲੀਮ ਹਾਸਿਲ ਕਰਨ ਲਈ ਕਾਬਲ ਭੇਜੇ ਗਏ। ਵਾਪਸ ਆ ਕੇ ਆਪ ਫਿਰ ਮੁਲਤਾਨ ਆ ਕੇ ਫੇਰ ਪੜ੍ਹਾਈ ਤੇ ਤਸਵੱਫ ਦੇ ਅਧਿਐਨ ਵਿਚ ਲਗ ਗਏ। ਕਿਹਾ ਜਾਂਦਾ ਹੈ ਕਿ ਫਰੀਦ ਜੀ ਚੱਵੀ ਘੰਟਿਆਂ ਵਿਚ ਪੂਰੇ ਕੁਰਾਨ ਸ਼ਰੀਫ ਦਾ ਇਕ ਪਾਠ ਮੁਕਾਇਆ ਕਰਦੇ ਸਨ। ਇਹਨਾਂ ਦਿਨਾ ਵਿਚ ਆਪ ਦਾ ਮੇਲ[4] ਖ੍ਵਾਜਾ ਕੁਤਬ ਬਖਤਯਾਰ

---

(1) ਡਾ. ਸੁਰਿੰਦਰ ਸਿੰਘ ਕੋਹਲੀ/ਫਰੀਦ ਦਰਪਨ/ਪੰਨਾ 12.

(2) (i) ਡਾ. ਦਰਸ਼ਨ ਸਿੰਘ/ਪੰਜਾਬੀ ਲੇਖ/ਬਾਬਾ ਫਰੀਦ ਜੀਵਨ ਤੇ ਰਚਨਾ।
(ii) ਰਣਜੀਤ ਸਿੰਘ ਖੜਗ/ਪੰਜਾਬੀ ਲੇਖ/ ਦਰਵੇਸ਼ ਫਰੀਦ ਤੇ ਉਸਦੀ ਰਚਨਾ।
(iii) ਕਿਰਪਾਲ ਸਿੰਘ ਕਸੇਲ/ਬਾਬਾ ਫਰੀਦ ਜੀ ਦੀ ਸਾਹਿਤਕ ਪ੍ਰਤਿਭਾ।
(iv) ਬਖਸ਼ੀਸ਼ ਸਿੰਘ ਨਿੱਜਰ/ਪੰ. ਲੇਖ/ਫਰੀਦ ਇਤਿਹਾਸਕ ਦ੍ਰਿਸ਼ਟੀਕੋਣ ਤੋਂ, ਪੰ.18.
(v) ਡਾ. ਵਿਮਲ ਕੁਮਾਰ ਜੈਨ/ਹਿੰਦੀ ਲੇਖ/ ਭਾਰਤ ਕੇ ਮੁਸਲਮਾਨ ਸੰਤ ਕਵੀ ਅਤੇ ਬਾਬਾ ਫਰੀਦ/ਨੇ ਮੌਲਾਨਾ ਮਿਨਹਾਦ-ਉਦ-ਦੀਨ ਲਿਖਿਆ ਹੈ। ਤੇ ਡਾ. ਸੁਰਿੰਦਰ ਸਿੰਘ ਕੋਹਲੀ ਨੇ ਆਪਣੇ ਲੇਖ/ਸ਼ੇਖ ਫਰੀਦ, ਸ਼ਖਸੀਅਤ ਤੇ ਪਰੰਪਰਾ ਵਿਚ ਤੇ ਪੁਸਤਕ ਫਰੀਦ ਦਰਪਨ/ਪੰਨਾ 13 ਤੇ ਬਹਾਉਦ-ਦੀਨ ਜ਼ਕਰੀਆ ਦਾ ਜ਼ਿਕਰ ਕੀਤਾ ਹੈ।

(3) ਪ੍ਰੋ. ਸਾਹਿਬ ਸਿੰਘ/ਸਲੋਕ ਫਰੀਦ ਜੀ ਸਟੀਕ/ਪੰਨਾ 10

(4) ਰਣਜੀਤ ਸਿੰਘ ਖੜਗ/ਪੰਜਾਬੀ ਲੇਖ/ਦਰਵੇਸ਼ ਫਰੀਦ ਤੇ ਉਸਦੀ ਰਚਨਾ।

ਕਾਕੀ ਨਾਲ ਹੋਇਆ। ਅਜੇਹੀ ਦਿਲੀ ਖਿਚ ਪੈਦਾ ਹੋਈ ਕਿ ਆਪ ਨੇ ਖਵਾਜਾ ਜੀ ਨੂੰ ਆਪਣਾ ਮੁਰਸ਼ਦ ਧਾਰਨ ਕਰ ਲਿਆ ਤੇ ਉਹਨਾਂ ਨਾਲ ਦਿੱਲੀ ਚਲਣ ਲਈ ਤਿਆਰ ਹੋ ਗਏ ਪਰ ਖਵਾਜਾ ਸਾਹਿਬ ਨੇ ਹੁਕਮ ਦਿੱਤਾ ਕਿ ਪਹਿਲਾਂ ਪੂਰੀ ਵਿਦਿਆ ਹਾਸਲ ਕਰੋ ਫੇਰ ਤਸਵੱਫ ਵਲ ਧਿਆਨ ਦੇਣਾ। ਕਿਉਂਕਿ ਜਾਹਲ ਸੂਫੀ ਇਕ ਮਖੌਲੀਏ ਤੋਂ ਵੱਧ ਹੈਸੀਅਤ ਨਹੀਂ ਰਖਦਾ।

**ਮੁਰਸ਼ਦ (ਗੁਰੂ)** ਦੀ ਆਗਿਆ ਪਾ ਕੇ ਆਪ ਮੁਲਤਾਨ ਦੇ ਤੇ ਫੇਰ ਕੰਧਾਰ ਦੇ ਵਿਦਿਆਲਿਆਂ ਵਿਚ ਪੜ੍ਹਦੇ ਰਹੇ। ਇਸ ਤੋਂ ਬਾਦ ਬਗ਼ਦਾਦ ਪੁਜੇ ਅਤੇ ਹਜ਼ਰਤ ਸ਼ੇਖ ਸ਼ਹਾਬੁਦੀਨ ਸੁਹਾਰਵਰਦੀ, ਸੈਫਦੀਨ ਬਾਖਰ ਜੀ, ਬਹਾਉਦੀਨ ਜ਼ਕਰੀਆ, ਫਰੀਦ-ਉਦ-ਦੀਨ ਅੱਤਾਰ ਨੈਸ਼ਾ ਪੁਰੀ ਆਦਿ ਬਜ਼ੁਰਗਾਂ ਦੀ ਸੰਗਤ ਵਿਚ ਰਹਿ ਕੇ ਆਤਮਕ ਗਿਆਨ ਪਕੇਰਾ ਕੀਤਾ ਤੇ ਅਰਾਕ, ਖੁਰਾਸਾਨ ਤੇ ਮੱਕੇ ਆਂਦਿ ਦੀ ਯਾਤ੍ਰਾ ਕਰਦੇ ਹੋਏ ਆਪਣੇ ਮੁਰਸ਼ਦ ਕੋਲ ਦਿੱਲੀ ਪਹੁੰਚ ਗਏ। ਫਰੀਦ ਜੀ ਨੂੰ ਵੇਖ ਕੇ ਖਵਾਜਾ ਸਾਹਿਬ ਬਹੁਤ ਖੁਸ਼ ਹੋਏ।

**ਫਰੀਦ ਜੀ ਦਿੱਲੀ ਵਿਚ** : ਖਵਾਜਾ ਸਾਹਿਬ ਨੇ ਫਰੀਦ ਜੀ ਨੂੰ ਤਪੱਸਿਆ ਤੇ ਭਗਤੀ ਲਈ ਇਕ ਕੋਠੜੀ (ਹੁਜਰਾ) ਦੇ ਦਿੱਤੀ। ਫਰੀਦ ਜੀ ਆਪਣੀ ਬਾਤਨੀ ਤਰਬੀਅਤ ਵਿਚ ਲਗ ਗਏ ਤੇ ਥੋੜੇ ਸਮੇਂ ਵਿਚ ਹੀ ਰੂਹਾਨੀ ਸ਼ਿਖਰ ਤੇ ਪਹੁੰਚ ਗਏ। ਆਪ ਜੀ ਦੀ ਇਹ ਰੰਗਤ ਵੇਖ ਕੇ ਆਪ ਦੇ ਮੁਰਸ਼ਦ ਬਹੁਤ ਖੁਸ਼ ਹੁੰਦੇ।

ਹੌਲੀ ਹੌਲੀ ਆਪ ਦੀ ਪਵਿਤਰਤਾ, ਵਿਦਵਤਾ ਤੇ ਆਤਮਕ ਅਵੱਸਥਾ ਦੀ ਇਤਨੀ ਪ੍ਰਸਿਧੀ ਹੋਈ ਕਿ ਆਪ ਜੀ ਦੇ ਹੁਜਰੇ ਦੇ ਬਾਹਰ, ਲੋਕਾਂ ਦੀ ਭੀੜ ਦਰਸ਼ਨਾ ਲਈ ਲਗੀ ਰਹਿੰਦੀ। ਇਸ ਭੀੜ-ਭਾੜ ਤੋਂ ਫਰੀਦ ਜੀ ਘਬਰਾ ਗਏ ਤੇ ਆਪਣੇ ਮੁਰਸ਼ਦ ਦੀ ਆਗਿਆ ਅਨੁਸਾਰ ਹਾਂਸੀ ਚਲੇ ਗਏ।

ਦਿੱਲੀ ਵਿਚ ਰਹਿੰਦਿਆਂ ਹੀ ਇਕ ਵਾਰ ਖਵਾਜਾ ਬਖ਼ਤਯਾਰ ਦੇ ਮੁਰਸ਼ਦ ਖਵਾਜਾ ਮੁਈਨੁਦ-ਦੀਨ ਚਿਸ਼ਤੀ ਆਏ ਅਤੇ ਫਰੀਦ ਜੀ ਨੂੰ ਵੇਖਕੇ ਖਵਾਜਾ ਬਖਤਯਾਰ ਨੂੰ ਕਿਹਾ, "ਤੂੰ ਅਜੇਹਾ ਬਾਜ਼ ਫੜਿਆ ਹੈ, ਜੋ ਸਤਵੇਂ ਆਸਮਾਨ ਤੋਂ ਹੇਠਾਂ ਕਦੀ ਵੀ ਆਪਣਾ ਆਲ੍ਹਣਾ ਨਹੀਂ ਬਣਾਏਗਾ।" ਅਜੇਹਾ ਭਾਗਸ਼ਾਲੀ ਮਹਾਂਪੁਰਸ਼, ਕੋਈ ਫਰੀਦ ਵਰਗਾ ਹੀ ਹੋਵੇਗਾ ਜਿਸ ਨੂੰ ਇਕੋ ਸਮੇਂ ਉਸ ਦੇ ਮੁਰਸ਼ਦ ਤੇ ਮੁਰਸ਼ਦ ਦੇ ਮੁਰਸ਼ਦ ਨੇ ਨਿਵਾਜਿਆ ਹੋਵੇ।

**ਹਾਂਸੀ ਵਿਚ** : ਦਿਲੀ ਛਡ ਕੇ ਸ਼ੇਖ ਫਰੀਦ ਜੀ ਨੇ ਹਾਂਸੀ ਨੂੰ ਆਪਣਾ ਟਿਕਾਣਾ ਬਣਾਇਆ। ਇਥੇ ਆਪ ਨੇ ਬਾਰਾਂ ਵਰ੍ਹੇ ਬਿਤਾਏ। ਤਪੱਸਿਆ ਤੇ ਬੰਦਗੀ ਲਈ ਆਪ ਇਕਾਂਤ ਵਿਚ ਰਹਿਣਾ ਹੀ ਪਸੰਦ ਕਰਦੇ। ਜਦੋਂ ਆਪ ਦੇ ਮੁਰਸ਼ਦ ਖਵਾਜਾ ਕੁਤਬ ਬਖ਼ਤਯਾਰ ਕਾਕੀ ਦਾ ਦਿੱਲੀ ਵਿਚ ਦੇਹਾਂਤ ਹੋਇਆ, ਆਪ ਹਾਂਸੀ ਹੀ ਸਨ। ਮੁਰਸ਼ਦ ਦੇ ਆਦੇਸ਼ ਅਨੁਸਾਰ ਆਪ ਨੂੰ ਚਿਸ਼ਤੀ ਸਿਲਸਿਲੇ ਦਾ ਆਗੂ ਮੰਨ ਲਿਆ ਗਿਆ। ਆਪ ਦਿੱਲੀ ਆਏ ਪਰ ਲੋਕਾਂ ਦੀ ਬਹੁਤੀ ਆਵਾਜਾਈ ਤੇ ਰਾਜਨੀਤੀ ਕਾਰਣ ਆਪ ਦੀ ਤਪੱਸਿਆ ਵਿਚ ਭੰਗ ਪੈਣ ਲਗਾ ਤਾਂ ਆਪ ਫੇਰ ਹਾਂਸੀ ਪਰਤ ਗਏ। ਉਥੇ ਆਪ ਜਮਾਲੁੱਦੀਨ ਹਾਂਸਵੀ[1] ਨੂੰ ਆਪਣਾ ਉਤਰਾਧਿਕਾਰੀ ਖ਼ਲੀਫ਼ਾ ਬਣਾ ਕੇ ਅਜੋਧਨ ਚਲੇ ਗਏ।

**ਅਜੋਧਨ (ਪਾਕਪਟਨ) ਵਿਚ** : ਹਾਂਸੀ ਤੋਂ ਥਿਰਕਤ ਹੋ ਕੇ, ਖੋਤਵਾਲ ਛਡ ਕੇ ਆਪ ਅਜੋਧਨ (ਹੁਣ ਦਾ ਨਾ ਪਾਕਪਟਨ) ਵਿਚ ਜਾ ਵੱਸੇ ਤੇ ਅੰਤ ਸਮੇਂ ਤਕ ਅਜੋਧਨ ਹੀ ਰਹੇ।

---

(1) ਡਾ. ਕਾਲਾ ਸਿੰਘ/ਪੰਜਾਬੀ ਲੇਖ/ਬਾਬਾ ਫਰੀਦ ਤੋਂ ਪੂਰਵ ਭਾਰਤ ਵਿਚ ਸੂਫੀ ਆਗਮਨ।

ਅਜੋਧਨ ਵਿਚ ਵੀ ਦਰਸ਼ਨ-ਅਭਿਲਾਖੀਆਂ ਦੀ ਤੋਟ ਨਾ ਰਹੀ। ਸਾਰੇ ਧਰਮਾਂ ਦੇ ਲੋਕ ਫਰੀਦ ਜੀ ਨੂੰ ਉਚ ਦਾ ਪੀਰ(2) ਮੰਨਣ ਲਗ ਪਏ।

ਆਪ ਜੀ ਦੇ ਅਮਲੀ ਜੀਵਨ ਦੇ ਕਾਰਣ ਆਪ ਦੀ ਪ੍ਰਸਿੱਧੀ ਅਜੋਧਨ ਹੀ ਨਹੀਂ, ਭਾਰਤ ਦੇ ਕੋਨੇ ਕੋਨੇ ਵਿਚ ਫੈਲ ਗਈ ਸੀ।(3) ਇਸ ਸਮੇਂ ਇਸਲਾਮ ਦੇ ਫੈਲਣ ਵਿਚ ਕਾਫੀ ਵਾਧਾ ਹੋਇਆ। ਅਛੂਤ ਜਾਤੀਆਂ, ਜੋ ਉੱਚ ਜਾਤੀਆਂ ਦੀਆਂ ਸਤਾਈਆਂ ਹੋਈਆਂ ਸਨ, ਇਸਲਾਮ ਦੇ ਦਾਇਰੇ ਅੰਦਰ ਆ ਗਈਆਂ।

ਇਸ ਦੇ ਨਾਲ ਨਾਲ ਅਜੋਧਨ ਵਿਚ ਕਈ ਮਸਲੇ ਉਠ ਖੜੇ ਹੋਏ। ਉਥੋਂ ਦਾ ਕਾਜ਼ੀ ਫਰੀਦ ਜੀ ਨਾਲ ਈਰਖਾ ਕਰਨ ਲਗਾ ਤੇ ਸਰਕਾਰੀ ਕਾਰਿੰਦੇ ਫਰੀਦ ਜੀ ਦੇ ਸੰਬੰਧੀਆਂ ਤੇ ਮੁਰੀਦਾਂ ਨੂੰ ਤੰਗ ਕਰਨ ਲਗੇ। ਕਾਜ਼ੀ ਦੇ ਨਾਲ ਸੂਬਾ ਵੀ ਉਨ੍ਹਾਂ ਦਾ ਵਿਰੋਧੀ ਹੋ ਗਿਆ, ਪਰ ਵੈਰੀ ਉਨ੍ਹਾਂ ਦਾ ਕੁਝ ਨਾ ਵਿਗਾੜ ਸਕੇ। ਸਗੋਂ ਕਾਜ਼ੀ ਖ਼ੁਾਰ ਤੇ ਜ਼ਲੀਲ ਹੋ ਕੇ ਤਬਾਹ ਹੋ ਗਿਆ।

ਇਸ ਤਰ੍ਹਾਂ ਫਰੀਦ ਜੀ ਲੋਕਾਂਈ ਨੂੰ ਰੱਬ ਨਾਲ ਜੋੜਦੇ ਹੋਏ, 5 ਮੁਹੱਰਮ 664 ਹਿਜਰੀ/(4) 1265 ਈ. ਨੂੰ ਅੱਲ੍ਹਾ ਨੂੰ ਪਿਆਰੇ ਹੋ ਗਏ।

'ਸਿਯਰੁਲ ਔਲੀਆ' ਅਨੁਸਾਰ ਇਸ ਦਿਨ ਆਪ ਤਿੰਨ ਵਾਰ 'ਇਸ਼ਾ' ਦੀ ਨਮਾਜ਼ ਪਿਛੋਂ ਬੇਹੋਸ਼ ਹੋ ਕੇ ਡਿਗ ਪਏ ਅਤੇ "ਯਾ ਹੱਈ ਯਾ ਕਯੂਮ" (ਅਰਥਾਤ ਐ ਸਦਾ ਰਹਿਣ ਵਾਲੇ ਖ਼ੁਦਾ) ਕਹਿ ਕੇ ਚਲਾਣਾ ਕਰ ਗਏ। ਵਫ਼ਾਤ ਤੋਂ ਪਹਿਲਾਂ ਆਪ ਨੇ ਸੱਯਦ ਮੁਹੰਮਦ ਕਿਰਮਾਨੀ ਨੂੰ ਆਦੇਸ਼ ਦਿਤਾ ਕਿ ਉਨ੍ਹਾਂ ਦਾ ਜਾਮਾ, ਮੁਸੱਲਾ (ਪ੍ਰਾਰਥਨਾ ਦੀ ਦਰੀ) ਤੇ ਆਸਾ (ਸੋਟਾ) ਸ਼ੇਖ ਨਿਜ਼ਾਮ-ਉਦ-ਦੀਨ ਔਲੀਆ ਨੂੰ ਪਹੁੰਚਾ ਦੇਣ ਤੇ ਇਸ ਤਰ੍ਹਾਂ ਆਪਣੇ ਪ੍ਰਿਯ ਚੇਲੇ ਨੂੰ ਗੱਦੀ ਦਾ ਵਾਰਸ ਬਣਾ ਦਿੱਤਾ।

---

(2) ਬਖਸ਼ੀਸ਼ ਸਿੰਘ ਨਿੱਜਰ/ਪੰਜਾਬੀ ਲੇਖ/ਫਰੀਦ-ਇਤਿਹਾਸਕ ਦ੍ਰਿਸ਼ਟੀ ਕੋਣ ਤੋਂ।

(3) ਡਾ. ਕਾਲਾ ਸਿੰਘ/ਪੰਜਾਬੀ ਲੇਖ/ ਬਾਬਾ ਫਰੀਦ ਤੋਂ ਪੂਰਵ, ਭਾਰਤ ਵਿਚ ਸੂਫੀ ਆਗਮਨ।

(4)(i) ਸਿਯਰੁਲ ਔਲੀਆ ਪੰਨਾ 91.

(ii) ਸੱਯਦ ਅਮੀਰ ਹਸਨ ਆਬਦੀ/ਫਾਰਸੀ ਲੇਖ/ਬਾਬਾ ਸ਼ੇਖ ਫਰੀਦ-ਉਦ-ਦੀਨ ਗੰਜ ਸ਼ਕਰ

(iii) ਸਤਯ ਪ੍ਰਕਾਸ਼ ਦੇ ਅੰਗਰੇਜ਼ੀ ਲੇਖ ਅਨੁਸਾਰ/ਆਇਨ-ਇ-ਅਕਬਰੀ ਅਨੁਸਾਰ A.H. 668 ਲਿਖਿਆ ਹੈ।

(iv) ਫਵਾਇਦ-ਉਲ-ਫੁਵਾਦ (ਪੰਨਾ 53) ਅਨੁਸਾਰ 1266 ਈ. ਬਣਦਾ ਹੈ।

(v) ਹੀਰਾ ਲਾਲ ਚੋਪੜਾ ਦੇ ਅੰਗਰੇਜ਼ੀ ਲੇਖ/ਹਜ਼ਰਤ ਬਾਬਾ ਸ਼ੇਖ ਫਰੀਦ/ਅਖਬਾਰ-ਉਲ-ਅਖਯਾਰ, ਸਫੀਨਤ-ਉਲ-ਔਲੀਆ, ਮੁਖਬਰ-ਉਲ-ਵਸਾਲੀਨ ਤੇ ਤਜ਼ਕਿਰਾਤ-ਉਲ-ਆਸ਼ਕੀਨ ਦੇ ਹਵਾਲੇ ਰਾਹੀਂ 1269 ਈ. ਲਿਖਦਾ ਹੈ।

## ਫਰੀਦ ਜੀ ਦਾ ਪਰਵਾਰ

ਇਤਿਹਾਸ ਤੋਂ ਪਤਾ ਚਲਦਾ ਹੈ ਕਿ ਫਰੀਦ ਜੀ ਦੀ ਇਕ ਸ਼ਾਦੀ(1) ਨਾਸੁਰਦੀਨ ਮਹਮੂਦ, (ਬਾਦਸ਼ਾਹ ਦਿੱਲੀ) ਦੀ ਪੁਤਰੀ 'ਹਜ਼ਬਰਾ' ਨਾਲ ਹੋਈ ਸੀ, ਜਿਸ ਨੂੰ ਆਪ ਨੇ ਦਰਵੇਸ਼ੀ ਲਿਬਾਸ ਵਿਚ ਆਪਣੇ ਅੰਗ ਸੰਗ ਰਖਿਆ। ਇਸ ਤੋਂ ਅਲਾਵਾ ਆਪ ਦੀਆਂ ਤਿੰਨ ਹੋਰ ਇਸਤ੍ਰੀਆਂ ਸਨ। ਇਹਨਾਂ ਦੇ ਨਾਂ ਸਨ, ਬੀਬੀ ਸ਼ਾਰਦਾ, ਬੀਬੀ ਸ਼ਕਰ ਤੇ ਇਕ ਵਿਧਵਾ।(2) ਪਿਛਲੀਆਂ ਦੋਵੇਂ ਬੀਬੀਆਂ 'ਬੀਬਾ ਹਜ਼ਬਰਾ' ਦੀਆਂ ਟਹਿਲਣਾਂ ਸਨ, ਜੋ ਉਸ ਦੇ ਨਾਲ ਪੇਕੇ ਘਰੋਂ ਆਈਆਂ ਸਨ।

**ਸੰਤਾਨ** :- ਫਰੀਦ ਜੀ ਦੇ ਪੰਜ ਪੁਤਰ ਤੇ ਤਿੰਨ ਧੀਆਂ ਸਨ। ਪੁਤਰਾਂ ਦੇ ਨਾਮ (1) ਖਵਾਜਾ ਨਸੀਰੁੱਦੀਨ, (2) ਖਵਾਜਾ ਸ਼ਹਾਬੁੱਦੀਨ, (3) ਸ਼ੇਖ ਬਦਰੁੱਦੀਨ ਸੁਲੇਮਾਨ, (4) ਸ਼ੇਖ ਨਿਜ਼ਾਮੁੱਦੀਨ, (5) ਸ਼ੇਖ ਯਾਕੂਬ ਅਤੇ ਪੁਤਰੀਆਂ ਦੇ ਨਾਮ ਬੀਬੀ ਮਸਤੂਰਾ, ਬੀਬੀ ਸ਼ਰੀਫਾ ਅਤੇ ਬੀਬੀ ਫ਼ਾਤਿਮਾ ਸਨ। ਆਪ ਦੀ ਸੰਤਾਨ ਵੀ ਬੜੀ ਧਰਮੀ ਹੋਈ ਤੇ ਬਾਬਾ ਜੀ ਦੀ ਕੀਰਤੀ ਦੂਣ-ਸਵਾਈ ਹੁੰਦੀ ਗਈ।

---

(1) ਮੁਫਤੀ ਗੁਲਾਮ ਸਰਵਰ ਲਿਖਦਾ ਹੈ ਕਿ ਬਲਬਨ ਨੇ ਫਰੀਦ ਜੀ ਨੂੰ ਆਪਣੀ ਧੀ 'ਹਜ਼ਬਰਾ' ਦਾ ਡੋਲਾ ਰਾਜ ਗੱਦੀ ਉਤੇ ਬੈਠਣਾ ਤੋਂ ਪਹਿਲਾ ਦਿੱਤਾ ਸੀ। ਹਵਾਲਾ ਖ਼ਜ਼ੀਨਤੁਲ ਅਸ਼ਫੀਆ ਸਫ਼ਾ 301/ਸ਼ਮਸ਼ੇਰ ਸਿੰਘ ਅਸ਼ੋਕ/ ਪੰਜਾਬੀ ਲੇਖ/ਸ਼ੇਖਫਰੀਦ ਜੀਵਨ ਤੇ ਰਚਨਾ

(2) ਸ਼ਮਸ਼ੇਰ ਸਿੰਘ ਅਸ਼ੋਕ/ਪੰਜਾਬੀ ਲੇਖ/ਸ਼ੇਖ ਫਰੀਦ ਜੀਵਨ ਤੇ ਰਚਨਾ/ਹਵਾਲਾ ਜਵਾਹਰਿ ਫਰੀਦੀ।

## ਫਰੀਦ ਜੀ ਦੀ ਸ਼ਖ਼ਸੀਅਤ

ਬਾਬਾ ਫਰੀਦ ਜੀ ਇਕ ਖ਼ੁਦਾ-ਰਸੀਦਾ (ਰੱਬ ਨੂੰ ਪਹੁੰਚੇ ਹੋਏ) ਦਰਵੇਸ਼ ਸਨ। ਸੁਭਾ ਦੇ ਬੜੇ ਹੀ ਨਿਘੇ ਤੇ ਮਿਠ-ਬੋਲੜੇ ਸਨ। ਜੋ ਉਨ੍ਹਾਂ ਦੀ ਬਾਣੀ ਵਿਚੋਂ ਇਸ ਤਰ੍ਹਾਂ ਝਲਕਦਾ ਹੈ .

*ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥*
*ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥* *(129)*

ਆਪ ਬਚਪਨ ਤੋਂ ਹੀ ਨਮਾਜ਼ ਤੇ ਰੋਜ਼ੇ ਦੇ ਪਾਬੰਦ ਸਨ। ਆਪ ਦਾ ਜੀਵਨ ਸਾਦਾ, ਸੁੱਚਾ ਤੇ ਸੱਚਾ ਸੀ।

ਕਹਿੰਦੇ ਹਨ ਇਕ ਵਾਰ ਕਿਸੇ ਮੁਰੀਦ ਨੇ ਆਪ ਨੂੰ ਕੈਂਚੀ ਭੇਟ ਕੀਤੀ ਤਾਂ ਆਪ ਨੇ ਸਵੀਕਾਰ ਨਾ ਕੀਤੀ ਕਿ ਮੈਂ ਸੀਉਂਦਾ ਹਾਂ, ਮੈਨੂੰ ਸੂਈ ਦੀ ਲੋੜ ਹੈ।

ਭਾਵੇਂ ਆਪ ਦੇ ਮੁਰੀਦਾਂ ਵਿਚ ਗ਼ਰੀਬ ਤੋਂ ਲੈ ਕੇ ਬਾਦਸ਼ਾਹ ਤਕ ਸਨ ਪਰ ਆਪ ਨੇ ਗਰੀਬੀ ਦਾ ਦਰਵੇਸ਼ੀ ਜੀਵਨ ਗੁਜ਼ਾਰਿਆ। ਇਕ ਵਾਰ ਸੁਲਤਾਨ ਨਾਸਿਰੁੱਦੀਨ ਨੇ ਆਪ ਨੂੰ ਚਾਰ ਪਿੰਡ ਭੇਟ ਕਰਨੇ ਚਾਹੇ ਪਰ ਆਪ ਨੇ ਨਾਹ ਕਰ ਦਿੱਤੀ। ਜੇ ਰੱਬ ਕੋਲੋਂ ਵੀ ਮੰਗ ਕੀਤੀ ਤਾ ਬੰਦਗੀ(1) ਦੀ। ਆਪ ਕਰੜੇ ਜ਼ਬਤ ਤੇ ਸਬਰ ਵਾਲੇ ਦਰਵੇਸ਼ ਸਨ।

ਆਪ ਇਕ ਕੱਚੇ ਘਰ ਵਿਚ ਰਹਿੰਦੇ ਸਨ। ਪਰਵਾਰ ਦੀਆਂ ਹੋਰ ਲੋੜਾਂ ਤਾਂ ਇਕ ਪਾਸੇ ਰਹੀਆਂ, ਕਈ ਵਾਰੀਂ ਰਜਵੀਂ ਰੋਟੀ ਵੀ ਨਸੀਬ ਨਹੀਂ ਹੁੰਦੀ ਸੀ।

ਆਪਦਾ ਪਹਿਰਾਵਾ ਇਕ ਸਾਦਾ ਜਿਹਾ ਕੁਰਤਾ ਤੇ ਮੋਢੇ ਤੇ ਕੰਬਲੀ, ਜੋ ਲੋੜ ਵੇਲੇ ਹੇਠਾਂ ਵਿਛਾ ਲੈਂਦੇ ਤੇ ਲੋੜ ਵੇਲੇ ਉਪਰ ਲੈ ਲੈਂਦੇ। ਜੋ ਕੋਈ ਨਵੇਂ ਵਸਤਰ ਦਿੰਦਾ ਤਾਂ ਕਿਸੇ ਲੋੜਵੰਦ ਨੂੰ ਦੇ ਦਿੰਦੇ। ਜੋ ਚੜ੍ਹਾਵਾ ਜਾਂ ਭੇਟਾ ਆਉਂਦੀ, ਵੰਡ ਦਿੱਤੀ ਜਾਂਦੀ।

ਕਿਹਾ ਜਾਂਦਾ ਹੈ ਕਿ ਘਰ ਵਿਚ ਐਨੀ ਗਰੀਬੀ ਸੀ ਕਿ ਅੰਤ ਸਮੇਂ ਬਾਬਾ ਜੀ ਦੇ ਕਫ਼ਨ ਖਰੀਦਣ ਲਈ ਵੀ ਕੁਝ ਨਹੀਂ ਸੀ ਬਚਿਆਂ ਤੇ ਕਫ਼ਨ ਲਈ ਸਫੈਦ ਚਾਦਰ ਵੀ ਅਮੀਰ ਖ਼ੁਰਦ ਦੀ ਦਾਦੀ ਨੇ ਦਿੱਤੀ ਸੀ।

ਬਾਬਾ ਫਰੀਦ ਜੀ ਦੇ ਸਰੀਰ ਨੂੰ ਅਜੋਧਨ (ਪਾਕਪਟਨ) ਵਿਚ ਦਫਨਾਇਆ ਗਿਆ। ਜਿਸ ਅਸਥਾਨ ਉਤੇ ਆਪ ਦਾ ਮਕਬਰਾ ਬਣਿਆ ਹੈ, ਉਹ ਮੁਸਲਮਾਨਾਂ ਲਈ ਇਕ ਜ਼ਿਆਰਤਗਾਹ ਹੈ। ਹਰ ਸਾਲ ਪੰਜ-ਛੇ ਮੁਹੱਰਮ ਨੂੰ ਉਥੇ ਇਕ ਭਾਰੀ ਮੇਲਾ ਲਗਦਾ ਹੈ। ਭਾਰਤ ਹੀ ਨਹੀਂ, ਸਗੋਂ ਅਫਗਾਨਿਸਤਾਨ ਤੇ ਮੱਧ ਏਸ਼ੀਆ ਦੇ ਦੇਸ਼ਾਂ ਵਿਚੋਂ ਆਪ ਦੇ ਮੁਰੀਦ, ਦਰਗਾਹ ਉਤੇ ਆਪਣੀ ਅਕੀਦਤ ਪੇਸ਼ ਕਰਨ ਆਉਂਦੇ ਹਨ। ਇਸ ਦਰਗਾਹ ਵਿਚ ਹੁਣ ਤਕ ਬਾਬਾ ਫਰੀਦ ਜੀ ਦੇ ਉਤਰ-ਅਧਿਕਾਰੀ (ਜਾਨਸ਼ੀਨ) ਸੁਸ਼ੋਭਿਤ ਹੁੰਦੇ ਹਨ, ਜਿਨ੍ਹਾਂ ਨੂੰ ਪਵਿੱਤਰ ਹਸਤੀਆਂ ਸਮਝਿਆ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਸ਼ੇਖ ਇਬਰਾਹੀਮ, ਬਾਬਾ ਫਰੀਦ ਜੀ ਦੀ ਬਾਰ੍ਹਵੀਂ ਗੱਦੀ ਉਤੇ ਸੀ।

---

(1) *ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥* *(488)*

(ਰਾਗ ਆਸਾ ਸੇਖ ਫਰੀਦ)

ਇਹ ਹੋ ਹੀ ਨਹੀਂ ਸਕਦਾ ਕਿ ਕੋਈ ਮਹਾਂਪੁਰਖ ਹੋਵੇ ਤੇ ਉਸ ਦੇ ਜੀਵਨ ਨਾਲ ਅਲੌਕਿਕ ਕਰਾਮਾਤਾਂ ਨਾ ਜੁੜੀਆਂ ਹੋਣ। ਜਦੋਂ ਮਹਾਂਪੁਰਖਾਂ ਦਾ ਦਰਜਾ ਹੀ ਕਰਾਮਾਤਾਂ ਦਾ ਮੁਹਤਾਜ ਮੰਨਿਆ ਜਾਂਦਾ ਹੋਵੇ ਤਾਂ ਕੌਣ ਹੈ, ਜੋ ਆਪਣੇ ਪੀਰ, ਗੁਰੂ, ਸੰਤ, ਮਹਾਤਮਾ ਨੂੰ ਪਿਛੇ ਰਖਣਾ ਚਾਹੇਗਾ ? ਮਿਥਿਹਾਸ ਗਵਾਹ ਹੈ ਕਿ ਜਿਥੋਂ ਤਕ ਵਾਹ ਲਗੀ, ਸਾਰੇ ਮਤਾਂ ਦੇ ਪੈਰੋਕਾਰਾਂ ਨੇ ਆਪਣੇ ਆਪਣੇ ਮਹਾਂਪੁਰਖਾਂ ਦੇ ਜੀਵਨ ਵਿਚ ਅਲੌਕਿਕਤਾ ਦਾ ਵੱਧ ਤੋਂ ਵੱਧ ਰੰਗ ਭਰਨ ਵਿਚ ਕੋਈ ਕਸਰ ਨਹੀਂ ਛੱਡੀ। ਫਿਰ ਫਰੀਦ ਜੀ ਨੂੰ ਕਿਵੇਂ ਪਿਛੇ ਛਡ ਦਿੱਤਾ ਜਾਂਦਾ ? ਭਾਵੇਂ ਉਨ੍ਹਾਂ ਦੀ ਬਾਣੀ ਉਸ ਤੱਥ ਨੂੰ ਨਕਾਰਦੀ ਹੋਵੇ, ਪਰ ਸਾਡੀ ਸ਼ਰਧਾ ਅੱਗੇ ਉਸ ਦੀ ਕੀ ਵੱਟਦੀ ਹੈ। ਭਾਵੇਂ ਉਹ ਆਪਣੀ ਬਾਣੀ ਵਿਚ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸ਼ਲੋਕ ਨੰ. 19 ਵਿਚ ਆਪ ਫੁਰਮਾਉਂਦੇ ਹਨ ਕਿ ***"ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ, ਜੰਗਲ ਕਿਆ ਢੂਢੇਹਿ ॥ ੧੯ ॥ 1378 ॥*** ਫਿਰ ਵੀ ਸ਼ਰਧਾਲੂ ਸਾਖੀਕਾਰ (ਜੀਵਨੀਕਾਰ) ਫਰੀਦ ਜੀ ਦੇ, ਜੰਗਲ ਵਿਚ ਪੁੱਠਾ ਲਟਕ ਕੇ ਤਪ ਕਰਨ ਦਾ ਵਿਚਾਰ-ਅੰਮ੍ਰਿਤ ਲੋਕਾਂ ਨੂੰ ਪਿਆਈ ਜਾ ਰਹੇ ਹਨ।

ਇਸੇ ਤਰ੍ਹਾਂ ਹੀ "ਕਾਠ ਦੀ ਰੋਟੀ" ਜ਼ਬਰਦਸਤੀ, ਫਰੀਦ ਜੀ ਦੇ ਗਲੇ ਪਾਈ ਜਾਂਦੀ ਹੈ ਤੇ ਸ਼ਰਧਾਲੂ ਸੰਗਤਾਂ ਅਗੇ ਪਰੋਸੀ ਜਾਂਦੀ ਹੈ।

## ਫਰੀਦ ਜੀ ਦੇ ਸਮੇਂ ਦੇ ਰਾਜ-ਕਾਲ ਉਤੇ ਪੰਛੀ-ਝਾਤ

ਫਰੀਦ ਜੀ ਦੇ ਸਮੇਂ ਰਾਜ ਸੱਤਾ ਇਸਲਾਮੀ ਸੀ। ਆਪ ਦੇ ਜੀਵਨ-ਕਾਲ ਦਾ ਬਹੁਤਾ ਸਮਾਂ[1] ਗੁਲਾਮ-ਵੰਸ਼ ਦੇ ਬਾਦਸ਼ਾਹਾ ਨਾਲ ਸਾਂਝਾ ਰਿਹਾ। 1206 ਈ. ਤੋਂ 1211 ਈ ਕੁਤਬੁੱਦੀਨ ਦਾ ਰਾਜ ਰਿਹਾ। 1211 ਤੋਂ 1236 ਈ. ਤਕ ਸ਼ਮਸੁੱਦੀਨ ਅਲਤਮਸ਼, 1236 ਈ. ਤੋਂ 1240 ਈ. ਤਕ ਸੁਲਤਾਨਾ ਰਜ਼ੀਆ, 1240 ਈ. ਤੋਂ 1242 ਈ. ਤਕ ਬਹਿਰਾਮ ਸ਼ਾਹ, 1242 ਈ. ਤੋਂ 1246 ਈ. ਤਕ ਅਲਾਉਦੀਨ ਮਸਊਦ, ਤੇ 1246 ਈ. ਤੋਂ 1265 ਈ. ਤਕ ਨਾਸੁਰੱਦੀਨ ਮਹਿਮੂਦ ਦੀ ਹਕੂਮਤ ਰਹੀ।

ਆਪ ਨੇ ਆਪਣੇ ਅਕੀਦੇ ਅਨੁਸਾਰ ਰਾਜ-ਸੱਤਾ ਤੋਂ ਦੂਰੀ ਬਣਾਈ ਰਖੀ ਤੇ ਇੱਕ ਸੱਚੇ ਤੇ ਸੁੱਚੇ ਦਰਵੇਸ਼ ਵਾਂਗ ਦੁਨਿਆਵੀ ਮਾਲ-ਦੌਲਤ ਤੋਂ ਬੇਨਿਆਜ਼ ਰਹੇ ਤੇ ਆਪਣੇ ਪੈਰੋਕਾਰਾਂ ਨੂੰ ਵੀ ਹਾਕਮਾਂ ਤੇ ਮਾਲਦਾਰਾਂ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ।

## ਫਰੀਦ ਜੀ ਦੇ ਖ਼ਲੀਫੇ

ਸਿਯਰੁਲ ਅਕਤਾਬ ਅਨੁਸਾਰ ਫਰੀਦ ਜੀ ਨੇ ਬਹੁਤ ਵੱਡੀ ਗਿਣਤੀ ਵਿਚ ਖ਼ਲੀਫੇ ਥਾਪੇ। ਅਮੀਰ ਖ਼ੁਰਦ ਨੇ ਹੇਠ ਲਿਖਿਆਂ[2] ਦਾ ਜ਼ਿਕਰ ਕੀਤਾ ਹੈ।

(1) ਸ਼ੇਖ ਨਜੀਬੁੱਦੀਨ ਮੁਤਵੱਕਲ। (ਸ਼ੇਖ ਫਰੀਦ ਜੀ ਦੇ ਛੋਟੇ ਭਰਾ ਸਨ)
(2) ਮੌਲਾਨਾ ਬਦਰੁੱਦੀਨ ਇਸਹਾਕ। (ਸ਼ੇਖ ਫਰੀਦ ਜੀ ਦੇ ਜਵਾਈ ਸਨ)
(3) ਸ਼ੇਖ ਜਮਾਲੁੱਦੀਨ ਹਾਂਸਵੀ। (ਹਾਂਸੀ ਵਿਚ ਸ਼ੇਖ ਫਰੀਦ ਜੀ ਦਾ ਨਿਕਟਵਰਤੀ ਮੁਰੀਦ)
(4) ਸ਼ੇਖ ਨਿਜ਼ਾਮੁੱਦੀਨ ਔਲੀਆ। (ਸ਼ੇਖ ਫਰੀਦ ਜੀ ਤੇ ਅਧਿਆਤਮਕ ਉਤਰਾਧਿਕਾਰੀ ਜਾਨਸ਼ੀਨ)
(5) ਸ਼ੇਖ ਆਰਿਫ਼।
(6) ਸ਼ੇਖ ਅਲੀ ਸਾਬਿਰ। (ਚਿਸ਼ਤੀ ਸਿਲਸਿਲੇ ਦੀ ਸਾਬਰੀ ਸ਼ਾਖਾ ਦੇ ਬਾਨੀ)
(7) ਮੌਲਾਨਾ ਫਖ਼ਰੁੱਦੀਨ ਸਫ਼ਾਹਾਨੀ।

ਸ਼ੇਖ ਫਰੀਦ ਜੀ ਦੇ ਨੀਯਤ ਕੀਤੇ ਖ਼ਲੀਫਿਆਂ ਨੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਦੂਰ-ਦੂਰ ਤਕ ਪਰਚਾਰਿਆ।

## ਫਰੀਦ ਜੀ ਇਕ ਕਵੀ ਦੇ ਰੂਪ ਵਿਚ

ਫਰੀਦ ਜੀ ਦੀ ਜੀਵਨੀ ਤੋਂ ਪਤਾ ਲਗਦਾ ਹੈ ਕਿ ਆਪ ਇਕ ਕਾਮਿਲ ਦਰਵੇਸ਼ ਸਨ। ਪ੍ਰਭੂ ਪਿਆਰ, ਮਿੱਠਤ ਤੇ ਕਰੁਣਾ ਦੇ ਰੂਪ ਵਿਚ ਡੁਲ੍ਹ ਡੁਲ੍ਹ ਪੈਂਦਾ ਸੀ। ਰੱਬ ਦੇ ਰੰਗ ਵਿਚ ਰਤੀਆਂ ਰੂਹਾਂ ਅੰਦਰੋਂ, ਜਦੋਂ ਰੱਬੀ ਪਿਆਰ ਉਮਡਦਾ ਹੈ ਤਾਂ ਵਰਖਾ ਦੀਆਂ ਬੂੰਦਾਂ ਵਾਂਗ, ਕੋਮਲ ਮਨ ਦੇ ਉਦਗਾਰ ਆਪ ਮੁਹਾਰੇ ਕਵਿਤਾ ਵਿਚ ਢਲ ਜਾਂਦੇ ਹਨ। ਆਪ ਅਰਬੀ ਤੇ ਫ਼ਾਰਸੀ ਦੇ ਮੰਨੇ-ਪਰਮੰਨੇ ਵਿਦਵਾਨ ਸਨ। ਭਾਵੇਂ ਅਰਬੀ ਜਾਂ ਫਾਰਸੀ ਵਿਚ ਆਪ ਦਾ ਕੋਈ ਕਾਵ-ਗ੍ਰੰਥ ਪ੍ਰਾਪਤ ਨਹੀਂ ਹੋਇਆ। ਪਰ ਤਜ਼ਕਰਿਆ ਅਨੁਸਾਰ ਆਪ ਨੇ ਅਰਬੀ,ਫਾਰਸੀ, ਰੇਖਤਾ (ਉਰਦੂ) ਤੇ ਮੁਲਤਾਨੀ ਵਿਚ ਆਪਣੇ ਦਿਲ ਦੇ ਵਲਵਲੇ ਪ੍ਰਗਟ ਕੀਤੇ। ਆਪ ਜੀ ਨੂੰ ਇਕ ਸਰੋਦੀ ਕਵੀ ਮੰਨਿਆ ਗਿਆ ਹੈ।

---

(1) ਡਾ. ਤਾਰਨ ਸਿੰਘ/ਪੰਜਾਬੀ ਲੇਖ/ਸ਼ੇਖ ਫਰੀਦ ਤੇ ਗੁਰਮਤਿ।
(2) ਮਆਰਜੁਲ ਵਿਲਾਇਤ/ਜਿਲਦ-1/ਪੰਨਾ 268.

## ਸ਼ੇਖ ਫਰੀਦ ਫ਼ਾਰਸੀ ਕਵੀ ਦੇ ਰੂਪ ਵਿਚ

ਆਪ ਨੇ ਆਪਣੇ ਸੂਫੀ ਸਿਧਾਂਤਾਂ ਦਾ ਪ੍ਰਗਟਾਵਾ ਫ਼ਾਰਸੀ ਵਿਚ ਬਹੁਤ ਸੁੰਦਰ ਢੰਗ ਨਾਲ ਕੀਤਾ ਹੈ। ਜਿਵੇਂ ਕਿ ਉਹ ਕਹਿੰਦੇ ਹਨ

*ਬਕਦਰਿ ਰੰਜ ਯਾਬੀ ਸਰਵਰੀ ਰਾ,*
*ਬਸ਼ਬ ਬੇਦਾਰ ਬੂਦਾਨ ਮਹਤਰੀ ਰਾ।*

ਅਰਥਾਤ :- ਹੇ ਸਾਲਿਕ, ਜਿੰਨੇ ਤੂੰ ਦੁਖ ਭੋਗੇਂਗਾ, ਉੱਨੀ ਵੱਡੀ ਸਰਦਾਰੀ ਪ੍ਰਾਪਤ ਕਰੇਂਗਾ। ਜਿੰਨਾ ਰੱਬ ਦੀ ਬੰਦਗੀ ਵਿਚ ਜਾਗੇਂਗਾ, ਉੱਨਾ ਵੱਡਾ ਮਾਣ ਪ੍ਰਾਪਤ ਕਰੇਂਗਾ।

ਵੈਸੇ ਵੀ ਸੂਫੀਵਾਦ ਫ਼ਾਰਸੀ ਕਵਿਤਾ ਦੀ ਰੂਹ ਹੈ। ਕੁਝ ਤਜ਼ਕਿਰਾ ਰਚਨਾਵਾ ਵਿਚ ਵੰਨਗੀ ਮਾਤ੍ਰ ਮਿਲਦੇ ਹਨ ਤੇ ਕੁਝ ਉਨ੍ਹਾਂ ਦੇ ਜੀਵਨੀਕਾਰਾਂ ਨੇ ਦਿੱਤੇ ਹਨ। ਫਿਰ ਵੀ ਜੋ ਉਪਲੱਬਧ ਹਨ, ਬਹੁਮੁਲੇ ਹਨ।

'ਰਿਆਜ਼ੁਸ਼ ਸ਼ੁਅਰਾ' ਕਰਤਾ ਵਾਲਹ, ਦਗਿਸਤਾਨੀ, 'ਤਜ਼ਕਿਰਾ ਏ ਮੁੰਤਖਾਬੁਲ ਲਤੀਫ' ਕਰਤਾ ਰਹਮ ਅਲੀ ਖਾਨ ਇਮਾਮ, 'ਤਜ਼ਕਿਰਾ-ਇ-ਹੁਸੈਨੀ' ਕਰਤਾ ਮੀਰ ਹੁਸੈਨ ਦੋਸਤ ਸੰਭਾਲੀ, 'ਮਖ਼ਜ਼ਾਨੁਲ ਗ਼ਰੀਬ' ਕਰਤਾ ਅਹਿਮਦ ਅਲੀ ਹਾਸ਼ਮੀ ਸੰਦੀਲਵੀ, "ਸ਼ਾਮ-ਇ-ਅੰਜੁਮਨ" ਕਰਤਾ ਸਦੀਕ-ਹਸਨ ਖਾਨ ਤੇ 'ਤਜ਼ਕਿਰਾ-ਇ-ਸ਼ੁਅਰਾ-ਇ-ਪੰਜਾਬ ਕਰਤਾ ਸਰਹੰਗ ਖਵਾਜਾ ਅਬਦੁਰ ਰਸ਼ੀਦ ਨੇ ਕੁਝ ਰੁਬਾਈਆਂ ਦਿੱਤੀਆ ਹਨ। ਜਿਨ੍ਹਾਂ ਵਿਚੋਂ ਵੰਨਗੀ[1] ਮਾਤ੍ਰ ਲਈ ਹੇਠਾਂ ਦਿੱਤੀਆ ਹਨ।

*"ਸ਼ਬੇ ਨੀਸਤ ਕਿ ਖ਼ੂਨੇ ਦਿਲ ਗ਼ਮਨਾਕ ਨਰਯਖ਼ਤ।*
*ਰੋਜ਼ੀ ਨਾ ਕਿ ਆਬਰੂਈ ਮਨ ਪਾਕ ਨਰਯਖ਼ਤ।*
*ਯਕ ਸ਼ਰਬਤੇ ਆਬ ਖ਼ੁਸ਼ਦੀਨਮ ਹਮਾ ਉਮਰ,*
*ਕਾਨ ਬਾਜ਼ ਜ਼ਰ ਰਾਹ ਬਰਖ਼ਾਕ ਨਰਯਖ਼ਤ।"*

ਭਾਵ ਅਰਥ :-
ਕਲ ਰਾਤ ਮੇਰਾ ਉਦਾਸ ਦਿਲ ਖ਼ੁਸ਼ੀ ਨਾਲ ਉਛਲ ਪਿਆ।
ਤੇ ਮੈਂ ਆਪਣੇ ਮਨਮੋਹਣੇ ਪ੍ਰੀਤਮ ਦੇ ਵਿਚਾਰਾਂ ਵਿਚ ਗੁੰਮ ਹੋ ਗਿਆ।
ਮੈਂ ਕਿਹਾ, ਮੈ ਸਿਰ ਦੇ ਬਲ, ਤੇਰੀ ਸਰਦਲ ਵਲ ਨਸ ਪਵਾਂਗਾ,
ਪਰੰਤੂ ਮੇਰੇ ਹੰਝੂ, ਪਹਿਲਾਂ ਹੀ ਵਹਿ ਤੁਰੇ ਤੇ ਮੇਰੀਆਂ-ਆਸਤੀਨਾ ਨੇ ਰੋਕ ਲਏ।

*"ਹਰ ਸਹਰ ਬਰਆਸਤਾਂ ਸਰ ਮੇਜ਼ਨਮ।*
*ਬਰ ਤਰੀਕ-ਇ-ਦੋਸਤਾਂ ਦਰ ਮੇਜ਼ਨਮ।*
*ਹਮਚੋ ਮੁਰਗ਼-ਨੀਮ ਬਿਸਮਿਲ ਪੇਸ਼ ਤੂ।*
*ਦਰਮਿਆਨ-ਇ ਖ਼ਾਕ-ਓ-ਖ਼ੂਨ ਪਰ ਮੇਜ਼ਨਮ।"*

ਭਾਵ :-
ਹਰ ਪ੍ਰਭਾਤੇ, ਮੈਂ ਆਪਣਾ ਸਿਰ ਤੇਰੇ ਦਰ ਤੇ ਪਟਕਦਾ ਹਾਂ।
ਮੈਂ ਤੇਰੇ ਦਰ ਤੇ ਇਸ ਤਰ੍ਹਾਂ ਦਸਤਕ ਦਿੰਦਾ ਹਾਂ, ਜਿਵੇਂ ਦੋਸਤ ਦਿੰਦੇ ਹਨ।

(1) ਐਸ.ਏ. ਐਚ. ਆਬਦੀ ਦੇ ਅੰਗਰੇਜ਼ੀ ਲੇਖ/Baba Farid as persian poet.

ਤੇਰੀਆਂ ਅੱਖਾਂ ਸਾਹਮਣੇ, ਇਕ ਅੱਧ-ਕੋਹੇ ਪੰਛੀ ਵਾਂਗ,
ਮੈਂ ਆਪਣੇ ਖੰਭ ਮਿੱਟੀ ਤੇ ਲਹੂ ਦੇ ਤਾਲਾਬ ਵਿਚ ਫੜਫੜਾਉਂਦਾ ਹਾਂ।
ਹੰਕਾਰ ਬਾਰੇ ਉਨ੍ਹਾਂ ਦੇ ਇਹ ਸ਼ੇਅਰ ਅਟੱਲ ਸੱਚਾਈ ਬਿਆਨ ਕਰਦਾ ਹੈ।(2)

*"ਅਗਰ ਹਮਾ ਖ਼ਲਕ ਰਾ ਦੁਸ਼ਮਨ-ਖ਼੍ਵਾਹੀ ਮਕਤੱਬਰ-ਬਾਸ਼*
*ਬਰ ਤਵਾਨਾਈ ਤਕੀਆ ਮਕਨ।*

**ਅਰਥਾਤ :-**

ਹੰਕਾਰ ਐਸੀ ਬੁਰੀ ਚੀਜ਼ ਹੈ ਜੋ ਸਾਰੀ ਦੁਨੀਆਂ ਨੂੰ ਵੈਰੀ ਬਣਾ ਦਿੰਦੀ ਹੈ। ਜੇਹੜੇ ਦੋਸਤ ਤੇ ਹਮਦਰਦ ਹੁੰਦੇ ਹਨ, ਉਹ ਵੀ ਮਿਤ੍ਰਤਾ ਛਡ ਕੇ ਦੁਸ਼ਮਣ ਬਣ ਜਾਂਦੇ ਹਨ। ਆਪਣੀ ਤਾਕਤ ਉਤੇ ਅਕਲ ਤੇ ਭਰੋਸਾ ਨਹੀਂ ਕਰਨਾ ਚਾਹੀਦਾ, ਕਿਉਂਕਿ ਤਾਕਤ ਪਤਨ ਨੂੰ ਪ੍ਰਾਪਤ ਹੁੰਦੀ ਹੈ। ਇਸ ਉਤੇ ਭਰੋਸਾ ਕਰਨਾ ਬੁੱਧੀਮਾਨੀ ਨਹੀਂ।

ਸ਼ੇਖ ਫਰੀਦ ਦੇ ਪ੍ਰਵਚਨਾ ਦਾ ਸੰਗ੍ਰਹਿ- "ਰਹਿਤੁਲ ਕਲੂਬ", ਜੋ ਇਹ ਮੰਨਿਆ ਜਾਂਦਾ ਹੈ ਕਿ ਇਸ ਦੀ ਤਰਤੀਬ ਉਨ੍ਹਾਂ ਦੇ ਚੇਲੇ ਹਜ਼ਰਤ ਨਿਜ਼ਾਮ-ਉਦ-ਦੀਨ ਔਲੀਆ ਨੇ ਦਿਤੀ, ਵਿਚ ਵੀ ਕੁਝ ਰੁਬਾਈਆਂ ਤੇ ਸ਼ੇਅਰ ਦਿਤੇ ਹਨ। ਪਰੰਤੂ ਕੋਈ ਠੋਸ ਪ੍ਰਮਾਣ ਨਹੀਂ ਮਿਲ ਸਕੇ ਕਿ ਇਹ ਰਚਨਾਵਾਂ ਸ਼ੇਖ ਫਰੀਦ ਜੀ ਦੀਆਂ ਹਨ।

ਇਸੇ ਤਰ੍ਹਾਂ ਹੀ ਡਾ. ਮੋਹਨ ਸਿੰਘ ਦੀਵਾਨਾ, ਪ੍ਰੋ. ਮਹਿਮੂਦ ਸ਼ੈਰਾਨੀ ਤੇ ਪ੍ਰੋ. ਖ਼ਾਲਿਕ ਅਹਿਮਦ ਨਿਜ਼ਾਮੀ ਨੇ ਆਪਣੀਆਂ ਪੁਸਤਕਾਂ ਵਿਚ ਵੀ ਕੁਝ ਰੁਬਾਈਆਂ ਤੇ ਦੋਹਰੇ ਦਰਜ ਕੀਤੇ ਹਨ।

ਅਰਬੀ ਵਿਚ ਉਨ੍ਹਾਂ ਦਾ ਇਹ ਕੌਲ ਹੈ ਕਿ 'ਅਸੀਂ ਰੱਬ ਦੀ ਕੀਤੀ ਵੰਡ ਤੇ ਸੰਤੁਸ਼ਟ ਹਾਂ' ਜਿਸ ਨੇ ਅਸਾਨੂੰ ਇਲਮ ਤੇ ਮੂਰਖਾਂ ਨੂੰ ਮਾਲ ਦੌਲਤ ਦਿੱਤੀ।'

*(3)"ਰਜ਼ੇਨਾ ਕਿਸਮਤੁੱਲ ਜੱਬਾਰ ਫੀਨਾ*
*ਲਨਾਇਲਮੋਲਿੱਲ ਜ਼ੌਹਾਲ ਮਾਲ।"*

## ਰੇਖ਼ਤਾ (ਉਰਦੂ) ਵਿਚ ਕਲਾਮ

ਜਨਾਬ ਅਬਦੁਲ ਹਕ ਤੇ ਦੂਸਰੇ ਵਿਦਵਾਨਾ ਨੇ ਫ਼ਾਰਸੀ ਦੇ ਨਾਲ ਉਰਦੂ ਕਲਾਮ ਦੇ ਨਮੂਨੇ ਵੀ ਦਿੱਤੇ ਹਨ। ਡਾ. ਅਸੀਰਲੀ ਨੇ ਬਾਬਾ ਫਰੀਦ ਦੇ ਉਰਦੂ ਕਲਾਮ ਬਾਰੇ ਲਿਖਿਆ ਹੈ ਕਿ ਜੇ ਉਰਦੂ ਦੀ ਮੁਢਲੀ ਰੂਪ-ਰੇਖਾ ਵੇਖਣੀ ਹੋਵੇ ਤਾਂ ਉਹ ਬਾਬਾ ਫਰੀਦ ਜੀ ਦੇ ਕਲਾਮ ਵਿਚ ਦੇਖੀ ਜਾ ਸਕਦੀ ਹੈ।

ਅਬਦੁਲ ਹਕ ਸਾਹਿਬ ਦੀ ਪੁਸਤਕ "ਉਰਦੂ ਕੀ ਇਬਤਦਾਈ ਨਸ਼ੋ-ਨਮਾ ਮੇਂ ਸੂਫੀਆ-ਇ-ਕਰਾਮ ਕਾ ਕਾਮ" ਵਿਚੋਂ ਕੁਝ ਵੰਨਗੀਆਂ ਪੇਸ਼ ਹਨ :-

---

(2) ਸਲੀਅਦ ਜ਼ਾਕਿਰ ਹੁਸੈਨ ਨਕਵੀ/ਉਰਦੂ ਲੇਖ/ ਹਜਰਤ ਖਵਾਜਾ ਫਰੀਦ-ਉਦ-ਦੀਨ ਗੰਜ ਸ਼ਕਰ ਕੀ ਜਿੰਦਗੀ ਪਰ ਏਕ-ਤਾਇਰਾਨਾ ਨਜ਼ਰ।

(3) ਸਿਯਰੁਲ ਔਲੀਆ ਕਰਤਾ ਅਮੀਰ ਖ਼ੁਰਦ/ਹਵਾਲਾ/ਪਿਆਰਾ ਸਿੰਘ ਪਦਮ ਦੇ ਪੰਜਾਬੀ ਲੇਖ/ਬਾਬਾ ਫਰੀਦ ਵਿਅਕਤਿਤ੍ਰ ਤੇ ਬਾਣੀ।

*(1)"ਤਨ ਧੋਨੇ ਸੇ ਦਿਲ ਜੋ ਹੋਤਾ ਪੋਕ[1] ।*
*ਪੇਸ਼-ਰੌ[2] ਅਸਫੀਆ[3] ਕੇ ਹੋਤੇ ਗ਼ੌਕ[4] ।*
*ਗੀਸ਼[5] ਸਬਲਤਾ[6] ਸੇ ਗਰ ਬੜੇ ਹੋਤੇ ।*
*ਬੋਕੜਵਾਂ[7] ਸੇ ਨਾ ਕੋਈ ਬੜੇ ਹੋਤੇ ।*
*ਖ਼ਾਕ[8] ਲਾਨੇ[9] ਸੇ ਗਰ ਖ਼ੁਦਾ ਪਾਏ ।*
*ਗਾਏ ਬੈਲਾਂ ਭੀ ਵਾਸਲਾਂ[10] ਹੋ ਜਾਏਂ ।*
*ਗੋਸ਼ਗਰੀ[11] ਸੇ ਗਰ ਖ਼ੁਦਾ ਮਿਲਤਾ ।*
*ਗੋਸ਼ ਚੋਈਆਂ ਕੋਈ ਨਾ ਵਾਂਸਨ[12] ਥਾ ।*
*ਇਸ਼ਕ ਦਾ ਰਮੂਜ[13] ਨਿਆਰਾ ਹੈ ।*
*ਜੁਜ਼[14] ਮਦਦੇ-ਪੀਰ ਕੈ ਨਾ ਚਾਰਾ[15] ਹੈ ।*

ਇਸੇ ਤਰ੍ਹਾਂ ਉਨ੍ਹਾਂ ਦੀ ਇਕ ਗ਼ਜ਼ਲ ਦਰਜ਼ ਹੈ, ਜੇ ਇਹ ਠੀਕ ਸਾਬਤ ਹੋ ਜਾਏ ਤਾਂ (ਸ਼ਾਇਦ) ਰੇਖ਼ਤਾ (ਉਰਦੂ) ਦੇ ਪਹਿਲੇ ਗ਼ਜ਼ਲ ਗੋ ਸਿੱਧ ਹੁੰਦੇ ਹਨ ।

*"ਵਕਤੇ ਸਹਿਰ[16] ਵਕਤੇ ਮੁਨਾਜਾਤ[17] ਹੈ,*
*ਖ਼ੇਜ਼[18] ਦਰਾਂ[19] ਵਕਤ ਕਿ ਬਰਕਾਤ[20] ਹੈ ।*
*ਨਫ਼ਸ[21] ਮੁਬਾਦਾ[22] ਕਿ ਬਗੋਯਦ[23] ਤੁਰਾ[24],*
*ਖਸ-ਪ ਚੇਹ ਖੇਜ਼ੀ[25] ਕਿ ਅਭੀ ਰਾਤ ਹੈ ।*
*ਬਾ ਤਨ-ਤਨਹਾ[26] ਚਿਹ ਰਵੀ[27] ਜ਼ੇਰੇ ਜ਼ਿਮੀ,*
*ਨੇਕ ਅਮਲ ਕੁਨ ਕਿ ਰਹੀ ਸਾਤ[28] ਹੈ ।*
*ਪਿੰਦ ਸ਼ਕਰਗੰਜ ਕਿ ਬਦਲ ਜਾਨੇ ਸ਼ਨੌ,*
*ਜ਼ਾਇ-ਅ ਮਕਨ ਉਮਰ ਕੇ ਸਾਤ ਹੈ ।*

ਇਸ ਤਰ੍ਹਾਂ ਬਾਬਾ ਫਰੀਦ ਜੀ ਨੇ ਸੂਫੀ ਮਤ ਦਾ ਸਾਰ ਆਪਣੀ ਮਾਦਰੀ-ਜ਼ਬਾਨ ਮੁਲਤਾਨੀ ਦੇ ਨਾਲ ਨਾਲ ਅਰਬੀ, ਫਾਰਸੀ ਤੇ ਰੇਖ਼ਤਾ (ਉਰਦੂ) ਵਿਚ ਵੀ ਕਲਮ-ਬੰਦ ਕੀਤਾ ।

---

1) ਪਵਿਤਰ, 2) ਅੱਗੇ ਚਲਣ ਵਾਲੇ, 3) ਸੂਫੀ-ਸੰਤ, 4) ਡੱਬੂ, 5) ਦਾੜ੍ਹੀ, 6) ਮੁੱਛਾ, 7) ਦਾੜ੍ਹੀ ਵਾਲੇ ਬੱਕਰੇ, 8) ਮਿੱਟੀ (ਭਬੂਤ), 9) ਲਗਾਉਣਾ, 10) ਮਿਲਣ ਵਾਲੇ, 11) ਕੰਨ ਫੜਨਾ, 12) ਮਿਲਣ ਵਾਲਾ, 13) ਭੇਦ, 14) ਸਿਵਾਏ, 15) ਇਲਾਜ 16) ਪ੍ਰਭਾਤ, 17) ਬੰਦਗੀ 18) ਉਠ, 19) ਇਸ ਲਈ, 20) ਬਰਕਤਾਂ, 21) ਮਨ, 22) ਐਸਾ ਨਾ ਹੋਵੇ 23) ਕਹੇ (ਆਖੇ), 24) ਤੈਨੂੰ, 25) ਉਠਦਾ ਹੈ, 26) ਇਕੱਲਾ, 27) ਚਲਦਾ ਹੈ, 28) ਨਾਲ ਹੇ

ਹਵਾਲਾ/ਡਾ. ਕਾਲਾ ਸਿੰਘ ਬੇਦੀ ਦੇ ਉਰਦੂ ਲੇਖ/ਬਾਬਾ ਫਰੀਦ-ਉਦ-ਦੀਨ ਗੰਜ ਸ਼ਕਰ ਤੇ ਪੰਜਾਬੀ ਲੇਖ/ਬਾਬਾ ਫਰੀਦ ਤੋਂ ਪੂਰਵ, ਭਾਰਤ ਵਿਚ ਸੂਫੀ ਆਗਮਨ ।

## ਬਾਬਾ ਫਰੀਦ ਜੀ ਦੀ ਪੰਜਾਬੀ ਵਿਚ ਰਚੀ ਬਾਣੀ

ਜਿਥੇ ਫਰੀਦ ਜੀ ਨੇ ਅਰਬੀ, ਫਾਰਸੀ ਤੇ ਰੇਖਤਾ ਵਿਚ ਰਚਨਾ ਕੀਤੀ। ਉਥੇ ਆਪਣੀ ਮਾਤ-ਬੋਲੀ ਮੁਲਤਾਨੀ (ਪੰਜਾਬੀ) ਵਿਚ ਵੀ ਰਚਨਾ ਕੀਤੀ।

ਹਜਰਤ ਕਿਰਮਾਨੀ ਦੀ ਪੁਸਤਕ "ਸਿਯਰੁਲ ਔਲੀਆ" ਅਨੁਸਾਰ (ਜੋ 790 ਹਿਜਰੀ ਤੋਂ ਪਹਿਲਾਂ ਰਚੀ ਗਈ) ਵਿਚ ਲਿਖਿਆ ਹੈ ਕਿ ਇਕ ਸ਼ਿਅਰ ਮੁਲਤਾਨੀ ਵਿਚ ਸ਼ੇਖ ਫਰੀਦ ਜੀ ਦੀ ਮੁਬਾਰਕ ਜਬਾਨ ਵਿਚੋਂ ਨਿਕਲਿਆ। (ਪੰਨਾ 364) ਇਹ ਸਲੋਕ ਜਵਾਹਰ-ਇ-ਫਰੀਦੀ ਵਿਚ ਦਰਜ ਹੈ।(1)

*ਫਰੀਦਾ ਧੜ ਸੂਲੀ ਸਿਰ ਨੀਚਰੇ ਤਲੀਅਓ ਤੋਕਤ ਕਾਗ।*
*ਰਬ ਅਜਿਓ ਨ ਬਾਹੁੜੇ ਸੋ ਧੰਨ ਅਸਾੜੇ ਭਾਗ।*

ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਫਰੀਦ ਜੀ ਦੇ ਦਰਜ ਇਸ ਸਲੋਕ ਨਾਲ ਮਿਲਦਾ ਹੈ।

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆ ਖੂੰਡਹਿ ਕਾਗ ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥*

ਪ੍ਰੋ. ਨਿਜ਼ਾਮੀ ਵੀ ਲਹਿੰਦੀ ਬੋਲੀ ਵਿਚ ਲਿਖੇ ਇਕ ਦੋਹੇ ਦਾ ਵਰਣਨ ਕਰਦੇ ਹਨ। ਜੋ ਗੁਰਮੁਖੀ ਅੱਖਰਾਂ ਵਿਚ ਇਸ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ :-

*"ਕੰਤ ਠ ਹੋ ਹਥੀਂ ਕਾਰ ਹੀ, ਨਾਗਾਂ ਹਥ ਮਨਾਹਿ।*
*ਵਿਸ ਗੰਦਲੀ ਮਧ ਨਗਰ ਹੋਰੀ ਲਥ ਲਹਾਹਿ।"*

ਇਸੇ ਤਰ੍ਹਾਂ ਲਹਿੰਦੀ ਬੋਲੀ ਵਿਚ ਫਰੀਦ ਜੀ ਦੇ ਦੋ ਹੋਰ ਦੋਹਿਆਂ ਦਾ ਹਵਾਲਾ, ਸ਼ੇਖ ਅਬਦੁਲ ਵਹੀਦ ਇਬਰਾਹੀਮ ਦੀ ਪੁਸਤਕ "ਸਬ ਸਨਾਬਿਲ" ਵਿਚੋਂ ਦਿੱਤਾ ਹੈ।

ਇਸ ਤਰ੍ਹਾਂ ਹੁਣ ਤਕ ਪ੍ਰਾਪਤ ਹਵਾਲਿਆਂ ਤੋਂ ਕਿਹਾ ਜਾ ਸਕਦਾ ਹੈ ਕਿ ਬਾਬਾ ਫਰੀਦ ਜੀ ਪੰਜਾਬੀ ਕਵਿਤਾ ਦੇ ਪਿਤਾਮਾ ਹਨ।

---

(1) ਤਾਰਨ ਸਿੰਘ/ਬਲਬੀਰ ਕੌਰ/ਸ਼ੇਖ ਫਰੀਦ/ਜੀਵਨੀ ਤੇ ਰਚਨਾ ਪੰਨਾ 14.

## ਬਾਬਾ ਫਰੀਦ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫਰੀਦ ਜੀ ਦੇ ਚਾਰ ਸਬਦ (ਦੋ ਸ਼ਬਦ ਰਾਗ ਆਸਾ ਤੇ ਦੋ ਸਬਦ ਸੂਹੀ ਰਾਗ ਵਿਚ ਹਨ) ਤੇ 130 ਸਲੋਕ (ਜਿਨ੍ਹਾਂ ਵਿਚ 18[1] ਸਲੋਕ, ਗੁਰੂ ਸਾਹਿਬਾਂ ਦੀਆਂ ਟੈਪਣੀਆਂ ਤੇ ਵਿਆਖਿਆ ਦੇ ਰੂਪ ਵਿਚ ਹਨ) ਅਰਥਾਤ 112 ਸਲੋਕ ਹਨ।

ਗੁਰੂ ਨਾਨਕ ਦੇਵ ਜੀ ਦੇ ਟਿੱਪਣੀ-ਯੁਕਤ ਸ਼ਲੋਕ ਇਹ ਸਿਧ ਕਰਦੇ ਹਨ ਕਿ ਬਾਬਾ ਫਰੀਦ ਜੀ ਦੀ ਜੋ "ਸ਼ੇਖ ਫਰੀਦ" ਦੇ ਨਾ ਹੇਠਾ ਦਰਜ ਕੀਤੀ, ਉਹ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪ ਇਕੱਤਰ ਕੀਤੀ ਸੀ ਤੇ ਸ਼ੇਖ ਫਰੀਦ ਜੀ ਦੀ ਬਾਣੀ ਸੀ।

ਸ਼ੇਖ ਫਰੀਦ ਜੀ ਨੂੰ ਗਿਆਨ-ਗੁੜ੍ਹਤੀ ਦੇ ਰੂਪ ਵਿਚ "ਕੁਰਾਨ" ਦੀ ਵਿਚਾਰ-ਧਾਰਾ ਮਿਲੀ ਸੀ, ਜਿਸ ਨੂੰ ਉਨ੍ਹਾਂ ਨੇ ਪੂਰੀ ਤਰ੍ਹਾਂ ਆਤਮ-ਸਾਤ ਕੀਤਾ ਜੋ ਉਨ੍ਹਾਂ ਦੀ ਰਚਨਾ ਵਿਚ ਪ੍ਰਤੀ-ਬਿੰਬਤ ਹੁੰਦੀ ਹੈ। ਇਕ ਰਹੱਸਵਾਦੀ ਹੋਣ ਦੇ ਨਾਤੇ ਉਨ੍ਹਾਂ ਆਪਣੇ ਅਨੁਭਵਾਂ ਅਨੁਸਾਰ ਆਪਣੀ ਬਾਣੀ ਵਿਚ ਵਰਣਨ ਕੀਤਾ, ਜਿਨ੍ਹਾਂ ਦੇ ਆਧਾਰ ਤੇ ਆਪ ਨੂੰ ਪਹਿਲੇ ਪੜਾ ਦਾ ਸੂਫ਼ੀ ਕਿਹਾ ਜਾਂਦਾ ਹੈ। ਆਪ ਦੀ ਬਾਣੀ ਵਿਚ ਸ਼ਰੀਅਤ ਦੇ ਤੱਤ ਉੱਭਰ ਕੇ ਆਉਂਦੇ ਹਨ, ਜਿਵੇਂ ਕਿ ਮੌਤ ਤੇ ਦੋਜ਼ਖ ਦੇ ਡਰ ਦਾ ਚਿੰਤਨ ਜਾਂ ਨਮਾਜ਼ ਦੀ ਪਾਬੰਦੀ।

ਇਕ ਸ੍ਰੇਸ਼ਟ ਅਕੀਦਤਮੰਦ ਮੁਲਸਮਾਨ ਹੋਣ ਦੇ ਨਾਤੇ ਉਨ੍ਹਾਂ ਦਾ ਕਲਮੇ ਤੇ ਮੁਕੰਮਲ ਯਕੀਨ ਅਰਥਾਤ ਰੱਬ ਤੇ ਰਸੂਲ ਤੇ ਅਟੱਲ ਵਿਸ਼ਵਾਸ ਤੇ ਸ਼ਰਹ ਦੀ ਪਾਬੰਦੀ ਸੁਭਾਵਿਕ ਸਨ, ਜੋ ਉਨ੍ਹਾਂ ਦੀ ਬਾਣੀ ਵਿਚ ਵੀ ਝਲਕਦਾ ਹੈ ਤੇ ਸ਼ਲੋਕਾਂ ਦਾ ਭਾਵ ਆਇਤਾਂ ਤੇ ਹੱਦੀਸਾਂ ਦੇ ਭਾਵ ਨਾਲ ਮੇਲ ਖਾਂਦਾ ਹੈ।

[2] ਜਿਸ ਧਰਮ ਨਾਲ ਫਰੀਦ ਜੀ ਦੇ ਸੰਸਕਾਰ ਬੱਧੇ ਹੋਏ ਸਨ, ਉਸ ਵਿਚੋਂ ਇਕ ਈਸ਼ਵਰ ਦੇ ਬੁਨਿਆਦੀ ਅਸੂਲ ਨੂੰ ਪ੍ਰਗਟਾਇਆ ਹੈ। ਅਸਲ ਮੰਤਵ ਹੈ "ਰੱਬ ਦੀ ਬੰਦਗੀ" ਸਾਂਈਂ ਅੱਗੇ ਪੂਰਨ ਸਮਰਪਣ।

ਏਕੈ ਦਾ ਸੁਨੇਹਾ ਤੇ ਉਸ ਦੀ ਬੰਦਗੀ, ਗੁਰਮਤਿ ਦੇ ਮੂਲ '੧ਓ' ਨਾਲ ਜੁੜਦਾ ਹੈ, ਤੇ ਉਸ ਪ੍ਰਭੂ ਦੀ ਸਰਬ ਵਿਆਪਕਤਾ ਜੋ ਬਾਣੀ ਵਿਚ ਦਰਸਾਈ ਹੈ :-

*ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ।*
*ਮੰਦਾ ਕਿਸ ਨੋ ਆਖੀਐ, ਜਾ ਤਿਸੁ ਬਿਨੁ ਕੋਈ ਨਾਹਿ।75 ॥ ਮਹਲਾ ੫*

ਦੀ 'ਸੁਰ' ਦੂਸਰੇ ਸੰਤ ਕਵੀਆਂ ਨਾਲ ਜੁੜਦੀ ਹੈ। ਜਿਵੇਂ ਕਿ ਕਬੀਰ ਜੀ ਕਹਿੰਦੇ ਹਨ :-

*"ਖਾਲਿਕੁ ਖਲਕ, ਖ਼ਲਕ ਮਹਿ ਖਾਲਿਕੁ*
*ਪੂਰਿ ਰਹਿਓ ਸ੍ਰਬ ਠਾਂਈ" ॥੧॥ ਰਹਾਉ॥ (1350)*

---

(1) 18 ਸ਼ਲੋਕਾਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਚਾਰ ਸ਼ਲੋਕ ਨੰ: 32/113/120/124; ਗੁਰੂ ਅਮਰਦਾਸ ਦੇ 5 ਸ਼ਲੋਕ/ਨੰ. 13/52/104/122/123; ਗੁਰੂ ਰਾਮਦਾਸ ਜੀ ਦਾ 1 ਸਲੋਕ ਨੰ: 121/ਗੁਰੂ ਅਰਜਨ ਦੇਵ ਦੇ 8 ਸ਼ਲੋਕ ਨੰ: 75/82/83/105/108 ਤੋਂ 111.

ਇਸੇ ਤਰ੍ਹਾਂ ਹੀ ਗੁਰੂ ਤੇਗ ਬਹਾਦਰ ਜੀ ਦੇ ਬਚਨ ਹਨ :-

*"ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥"12 (1426)*

ਫਰੀਦ ਜੀ ਧਰਮ ਦੀ ਨੀਂਹ, 'ਸਦਾਚਾਰ' ਤੇ ਜ਼ੋਰ ਦਿੰਦੇ ਹੋਏ, ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਤੋਂ ਬਚਣ ਲਈ ਥਾਂ-ਥਾਂ ਸੁਚੇਤ ਕਰਦੇ ਹਨ ਤੇ ਇਹੋ ਭਾਵਨਾ ਗੁਰਬਾਣੀ ਵਿੱਚੋਂ ਉਭਰਦੀ ਹੈ। ਆਪ ਨੇ ਆਪਣੀ ਬਾਣੀ ਵਿਚ ਸਰਬ-ਸਾਂਝੇ ਨਿਰੋਲ ਰਹੱਸਵਾਦੀ, ਸਦਾਚਾਰਕ ਤੇ ਆਤਮਕ ਵਿਚਾਰਾਂ ਉਤੇ ਬਲ ਦਿੱਤਾ ਹੈ। ਵਿਸ਼ੇਸ਼ ਤੌਰ ਉਤੇ ਬੰਦਗੀ ਤੇ ਜਿਆਦਾ ਜ਼ੋਰ ਦਿੱਤਾ ਹੈ, ਉਹ ਬੰਦਗੀ, ਜੋ ਦਿਲੋਂ ਕੀਤੀ ਜਾਂਦੀ ਹੈ ਨਾ ਕਿ ਬਾਹਰੀ ਦਿਖਾਵੇ ਦੇ ਰੂਪ ਵਿਚ।

ਅਸਲ ਮਕਸਦ ਹੈ, ਉਸ ਦੇ ਇਸ਼ਕ ਵਿਚ ਆਪਣੇ ਆਪ ਨੂੰ ਰੰਗਣਾ।

ਰਾਗ ਆਸਾ ਵਿਚ ਆਪ ਜੀ ਦਾ ਸ਼ਬਦ ਹੈ :-

*"ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥ 488*

ਇਸੇ ਤਰ੍ਹਾਂ ਹੀ ਗੁਰਮਤਿ ਸਿਮਰਨ ਤੇ ਜ਼ੋਰ ਦਿੰਦੀ ਹੈ।

ਤੇ ਬੰਦਗੀ ਕਿਸ ਦੀ ਕੀਤੀ ਜਾਏ ? ਜੋ ਪਾਕ ਪਰਵਰਦਗਾਰ ਹੈ, ਰਹੀਮ ਹੈ, ਕਰੀਮ ਹੈ, ਘੜ੍ਹਨ-ਭੰਜਨਹਾਰ ਹੈ, ਪਨਾਹ ਦੇਣ ਦੇ ਸਮਰੱਥ ਹੈ। ਜਿਸ ਦਾ ਕੋਈ ਸ਼ਰੀਕ ਨਹੀਂ ਤੇ ਉਸ ਦਾ ਰਾਹ ਕੇਵਲ ਕਾਮਿਲ ਮੁਰਸ਼ਦ ਅਰਥਾਤ ਸੱਚਾ ਗੁਰੂ ਹੀ ਦੇ ਸਕਦਾ ਹੈ।

ਫਰੀਦ ਜੀ ਆਪਣਾ ਨੁਕਤਾ-ਚੀਨ ਆਪ ਬਣਨ ਲਈ ਕਹਿੰਦੇ ਹਨ :

*"ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ।*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥"*

ਜੇ ਆਪਣੇ ਔਗੁਣਾਂ ਦਾ ਚੇਤਾ ਹੋਵੇ ਤਾਂ ਕਿਸੇ ਨੂੰ ਬੁਰਾ ਨਾ ਕਹੀਏ। ਜੇ ਇਹ ਆਭਾਸ ਹੋਵੇ ਕਿ ਸਭ ਦੇ ਅੰਦਰ ਸੱਚੇ ਧਨੀ ਦਾ ਵਾਸਾ ਹੈ ਤਾਂ ਫਿੱਕਾ ਬੋਲ ਕੇ ਕਿਸੇ ਦਾ ਦਿਲ ਨਾ ਦੁਖਾਈਏ। ਕਿਸੇ ਦਾ ਮਨ ਨਾ ਤੋੜੀਏ। ਫਰੀਦ ਜੀ ਨੈਤਿਕਤਾ ਦਾ ਸਿਧ-ਪੱਧਰਾ ਨਿਯਮ ਇਸ ਤਰ੍ਹਾਂ ਬਿਆਨ ਕਰਦੇ ਹਨ :-

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥78॥*

ਇਸੇ ਤਰ੍ਹਾਂ ਹੀ ਨਿਰਭਰਤਾ ਦੇ ਜੀਵਨ ਨਾਲੋਂ ਮੌਤ ਚੰਗੀ ਹੈ, ਦਾ ਵਿਚਾਰ ਦਸਦੇ ਹਨ :-

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥*
*ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ॥42॥*

ਉਨ੍ਹਾਂ ਦੀ ਬਾਣੀ ਵਿਚ ਸਹਿਨ-ਸ਼ੀਲਤਾ, ਦੁਨੀਆਵੀ ਲਾਲਚ ਤੋਂ ਨਜਾਤ, ਇਕ ਰੱਬ ਦੀ ਆਸ, ਖ਼ਲਕਤ ਦੀ ਸੇਵਾ, ਹੱਕ ਦੀ ਕਮਾਈ, ਹੰਕਾਰ ਛੱਡ ਕੇ ਪ੍ਰਭੂ ਪਿਆਰ ਤੇ ਬੰਦਗੀ ਰਾਹੀਂ ਰੱਬ ਘਰ ਵਿਚ ਹੀ ਮਿਲ ਪੈਂਦਾ ਹੈ ਤੇ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ; ਦੇ ਵਿਚਾਰ ਉਘੜ ਉਘੜ ਪੈਂਦੇ ਹਨ। ਜੋ ਗੁਰਬਾਣੀ (ਗੁਰਮਤਿ) ਆਦਰਸ਼ਾ ਦੇ ਅਨੁਕੂਲ ਹਨ।

ਗੁਰੂ ਸਾਹਿਬਾਂ ਵਲੋਂ ਉਚਾਰੀ ਸਮਤੋਲਵੀ ਬਾਣੀ : ਜਿਥੇ ਕਿਤੇ ਵੀ ਸੂਖਮ ਰੂਪ ਵਿਚ

ਫਰੀਦ ਜੀ ਦੀ ਬਾਣੀ ਵਿਚ ਚਿੰਤਾ ਜਾਪੀ ਹੈ, ਗੁਰੂ ਸਾਹਿਬਾਂ ਨੇ ਆਪਣੇ ਵਿਚਾਰ ਸਦਭਾਵਨਾ ਵਜੋਂ ਅੰਕਿਤ ਕੀਤੇ ਹੈ। ਇਸ ਤਰ੍ਹਾਂ ਦੋਵਾਂ ਪੱਖਾਂ ਦਾ ਅਜੇਹਾ ਤੋਲ, ਸਾਵਾਂ ਰਾਹ ਦਰਸਾਉਣ ਦਾ ਉਪਰਾਲਾ ਕੀਤਾ ਗਿਆ ਹੈ।

ਜਿਵੇਂ ਫਰੀਦ ਜੀ ਕਹਿੰਦੇ ਹਨ :-

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ।*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ (794)*

"ਫਰੀਦ ਜੀ"

ਨਿਰਾਸ਼ਤਾ ਦੇ ਇਸ ਰੰਗ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਆਸ਼ਾਵਾਦੀ ਪੱਖ ਰਖਦੇ ਹਨ :-

*ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ।*
*ਨਾ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ ॥੧॥*
*ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ਰਹਾਉ*

(729) (ਗੁਰੂ ਨਾਨਕ ਦੇਵ ਜੀ)

ਜੇ ਫਰੀਦ ਜੀ ਹਠ ਨਾਲ ਬੰਦਗੀ ਦਰਸਾਉਂਦੇ ਹਨ ਤਾਂ ਗੁਰੂ ਨਾਨਕ ਦੇਵ ਜੀ ਬਖਸ਼ਿਸ਼ ਦੀ ਆਸ ਦਸਦੇ ਹਨ।

ਫਰੀਦ ਜੀ :-

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥*
*ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥ 112 ॥*

ਗੁਰੂ ਨਾਨਕ ਦੇਵ ਜੀ :-

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥*
*ਇਕਿ ਜਾਗੰਦੇ ਨਾ ਲਹਨਿ ਇਕਨ੍ਹਾ ਸੁਤਿਆ ਦੇਇ ਉਠਾਲਿ ॥ (113)*

ਇਸੇ ਤਰ੍ਹਾਂ ਹੀ ਨਦਰਿ ਹੋਵੇ ਤਾ ਬਗੁਲੇ ਤੇ ਹੰਸ ਦਾ ਭੇਦ ਮਿਟ ਜਾਂਦਾ ਹੈ। ਜੋ ਕ੍ਰਮਵਾਰ ਸ਼ਲੋਕ ਨੰਬਰ 123 ਤੇ 124 ਵਿਚ ਦੇਖਿਆ ਜਾ ਸਕਦਾ ਹੈ।

ਬਾਬਾ ਫਰੀਦ ਜੀ ਦੇ ਵਿਚਾਰਾਂ ਸਾਹਵੇਂ ਜਦੋਂ ਗੁਰੂ ਅਮਰਦਾਸ ਜੀ ਦੇ ਸ਼ਲੋਕ ਪੜ੍ਹਦੇ ਹਾਂ ਤਾਂ ਦੋ ਸਮ-ਆਯੂ ਮਹਾਂ-ਪੁਰਖਾਂ ਦੇ ਸਵ-ਅਨੁਭਵ ਮੁਖਰ ਹੋ ਉਠਦੇ ਹਨ :

ਫਰੀਦ ਜੀ :-

*ਫਰੀਦਾ ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥*

ਗੁਰੂ ਅਮਰਦਾਸ ਜੀ :-

*ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥*
*ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥*
*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥*

ਸ਼ੇਖ ਫਰੀਦ ਜੀ :-

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥*

*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥*

ਗੁਰੂ ਅਮਰਦਾਸ ਜੀ :-

*ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥*

*ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥*

ਇਸੇ ਤਰ੍ਹਾਂ ਹੀ ਫਰੀਦ ਜੀ ਦੀ ਉਪਰਾਮਤਾ ਅਗੇ ਗੁਰੂ ਅਰਜਨ ਦੇਵ ਜੀ ਸੰਤੁਲਨ ਦਿੰਦੇ ਹਨ।

ਸ਼ੇਖ ਫਰੀਦ ਜੀ :-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥*

*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ (੮੧)*

ਗੁਰੂ ਅਰਜਨ ਦੇਵ ਜੀ :-

*ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥*

*ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥ (੮੨)*

*ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥*

*ਵਿਰਲੇ ਕੇਈ ਪਾਈਅਨਿ ਜਿਨ੍ਹਾ ਪਿਆਰੇ ਨੇਹ ॥ (੮੩)*

ਇਸ ਤਰ੍ਹਾਂ ਸ਼ੇਖ ਫਰੀਦ ਜੀ ਦੇ ਨਿਰਾਸਤਾ ਤੇ ਉਲਾਰਤਾ ਦੇ ਸਿਧਾਂਤ ਨੂੰ ਸਹਿਜਤਾ ਰਾਹੀਂ ਸੰਤੁਲਤ ਕੀਤਾ ਗਿਆ।

## ਆਦਿ ਗ੍ਰੰਥ ਵਿਚ ਦਰਜ ਬਾਬਾ ਫਰੀਦ ਜੀ ਦੀ ਬਾਣੀ ਦੇ ਰਚਨਾਕਾਰ ਸ਼ੇਖ ਫਰੀਦ ਜਾਂ ਸ਼ੇਖ ਇਬਰਾਹੀਮ ?

ਕੁਝ ਵਿਦਵਾਨਾਂ ਦਾ ਮਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਫਰੀਦ ਜੀ ਦੀ ਬਾਣੀ ਸ਼ੇਖ ਫਰੀਦ ਜੀ ਦੀ ਨਾ ਹੋ ਕੇ ਸ਼ੇਖ ਬ੍ਰਹਮ (ਇਬਰਾਹੀਮ) ਜੋ ਸ਼ੇਖ ਫਰੀਦ ਜੀ ਦੀ ਗੱਦੀ ਦੇ ਗਿਆਰ੍ਹਵੇਂ ਜਾਨਸ਼ੀਨ (ਉਤਰਾਧਿਕਾਰੀ) ਸਨ, ਦੀ ਰਚਨਾ ਹੈ। ਜਿਨ੍ਹਾਂ ਤੋਂ ਗੁਰੂ ਨਾਨਕ ਦੇਵ ਜੀ ਨੂੰ ਪ੍ਰਾਪਤ ਹੋਈ ਸੀ।

(1) ਇਸ ਵਿਚਾਰ ਨੂੰ ਐਮ. ਏ. ਮੈਕਾਲਿਫ ਨੇ ਆਪਣੀ ਪੁਸਤਕ 'ਦੀ ਸਿਖ ਰੀਲਿਜਨ' ਦੀ ਛੇਵੀਂ ਜਿਲਦ (ਜੋ 1909 ਵਿਚ ਛਪੀ ਸੀ) ਦੇ ਪੰਨਾ 356 ਤੇ ਸ਼ੇਖ ਫਰੀਦ ਦੇ ਜੀਵਨ ਬਾਰੇ ਲਿਖਦਿਆਂ ਲਿਖਿਆ ਕਿ ਸ਼ੇਖ ਫਰੀਦ (1173-1266 ਈ.) ਤੇ ਗੁਰੂ ਨਾਨਕ (1469-1539 ਈ.) ਦੀ ਵਿੱਥ ਦੋ ਸਦੀਆਂ ਤੋਂ ਵਧ ਹੋਣ ਕਰਕੇ, ਦੋਹਾਂ ਦੀ ਮੁਲਾਕਾਤ ਸੰਭਵ ਨਹੀਂ ਸੀ ਤੇ ਇਹ ਮੁਲਾਕਾਤ ਸ਼ੇਖ ਬ੍ਰਹਮ (ਇਬਰਾਹੀਮ) ਨਾਲ ਹੋਈ ਸੀ। ਇਸ ਲਈ ਇਹ ਬਾਣੀ ਸ਼ੇਖ ਫਰੀਦ ਦੀ ਨਾ ਹੋ ਕੇ ਸ਼ੇਖ ਬ੍ਰਹਮ ਦੀ ਹੈ। ਪੁਰਾਣੀ ਜਨਮ-ਸਾਖੀ ਅਨੁਸਾਰ ਇਹ ਮੁਲਾਕਾਤ ਦੋ ਵਾਰ ਹੋਈ ਸੀ।

ਦੂਸਰੀ ਸ਼ੰਕਾ ਦਾ ਆਧਾਰ ਸਲੋਕਾਂ ਦੀ ਬੋਲੀ ਦੀ ਠੇਠਤਾ ਕਾਰਣ ਉਠਾਈ ਗਈ ਹੈ।

ਆਧੁਨਿਕ ਵਿਦਵਾਨਾਂ ਵਿਚੋਂ[(2)] ਡਾ. ਲਾਜਵੰਤੀ-ਰਾਮਾਕ੍ਰਿਸ਼ਨਾ ਦਾ ਨਾਂ ਸਭ ਤੋਂ ਅੱਗੇ ਹੈ। ਫਿਰ[(3)]...ਭਾਈ ਰਾਮ ਸਿੰਘ ਨਾਭਾ, ਡਾ. ਜੀ. ਐਮ. ਸੂਫੀ., ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਪ੍ਰੋ. ਖ਼ਲੀਕ ਅਹਿਮਦ-ਨਿਜ਼ਾਮੀ ਵਰਗੇ ਉਘੇ ਲੇਖਕ, ਸ਼ੇਖ ਬ੍ਰਹਮ ਸਾਨੀ ਨੂੰ ਬਾਣੀ ਦਾ ਕਰਤਾ ਮੰਨਣ ਲਗ ਪਏ। ਬਾਵਾ ਬੁਧ ਸਿੰਘ, ਡਾ. ਬਨਾਰਸੀ ਦਾਸ, ਡਾ. ਗੋਪਾਲ ਸਿੰਘ ਦਰਦੀ ਅਤੇ ਡਾ. ਸੁਰਿੰਦਰ ਸਿੰਘ ਕੋਹਲੀ ਆਦਿ ਵਿਦਵਾਨਾ ਨੇ ਅਜੇਹੇ ਵਿਚਾਰ ਦਿਤੇ ਹਨ।

ਇਹਨਾਂ ਦਲੀਲਾਂ ਵਿਰੁਧ, ਪਹਿਲੀ ਗਲ ਤਾਂ ਇਹ ਹੈ ਕਿ ਇਹ ਤਾਂ ਕੋਈ ਆਧਾਰ ਨਹੀਂ ਹੋ ਸਕਦਾ, ਕਿਉਂਕਿ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਸ਼ੇਖ ਬ੍ਰਹਮ ਨਾਲ ਹੋਈ ਸੀ, ਇਸ ਲਈ ਜੋ ਬਾਣੀ ਗੁਰੂ ਨਾਨਕ ਦੇਵ ਜੀ ਨੇ ਪ੍ਰਾਪਤ ਕੀਤੀ ਉਹ ਸ਼ੇਖ ਬ੍ਰਹਮ ਦੀ ਹੀ ਹੋਵੇਗੀ ਨਾ ਕਿ ਉਨ੍ਹਾਂ ਦੇ ਬਜ਼ੁਰਗ ਸ਼ੇਖ ਫਰੀਦ ਜੀ ਦੀ, ਜਿਨ੍ਹਾਂ ਦੀ ਗੱਦੀ ਤੇ ਉਹ ਬਿਰਾਜਮਾਨ ਸਨ।

ਦੂਸਰੇ ਜੇ ਕੋਈ ਵੀ ਸ਼ੰਕਾ ਹੁੰਦੀ ਤਾਂ ਸ੍ਰੀ ਆਦਿ ਗ੍ਰੰਥ ਦੀ ਸੰਪਾਦਨਾ ਕਰਦੇ ਹੋਏ ਗੁਰੂ ਅਰਜਨ ਦੇਵ ਜੀ, ਇਸ ਬਾਣੀ ਨੂੰ "ਸ਼ੇਖ ਫਰੀਦ" ਦੇ ਨਾਂ ਹੇਠਾ ਅੰਕਿਤ ਨਾ ਕਰਦੇ।

ਰਹੀ ਭਾਸ਼ਾ ਦੀ ਬਣਤਰ ਉਤੇ ਉਂਗਲ ਰਖਣ ਵਾਲੀ ਗਲ। ਇਸ ਨੂੰ ਸਿਯਰੁਲ ਔਲੀਆ ਕਰਤਾ ਹਜ਼ਰਤ ਕਿਰਮਾਨੀ, ਵਿਚ ਸ਼ੇਖ ਫਰੀਦ ਦਾ ਮੁਲਤਾਨੀ ਵਿਚ ਦਿਤਾ ਸ਼ਲੋਕ, ਨਿਰਮੂਲ ਸਿੱਧ ਕਰ ਦਿੰਦਾ ਹੈ। ਕਿਉਂਕਿ ਇਹ[(4)] ਪੁਸਤਕ ਸ਼ੇਖ ਬ੍ਰਹਮ ਦੇ ਜਨਮ ਤੋਂ ਵੀ ਪਹਿਲੇ (ਅਰਥਾਤ 790

— — — — — — — — — —

(1) ਡਾ ਜੋਧ ਸਿੰਘ/ਪੰਜਾਬੀ ਲੇਖ/ਸ਼ੇਖ ਫਰੀਦ ਜਾਂ ਸ਼ੇਖ ਇਬਰਾਹੀਮ।

(2) ਤਾਰਨ ਸਿੰਘ/ਬਲਬੀਰ ਕੌਰ ! ਸ਼ੇਖ ਫਰੀਦ, ਜੀਵਨੀ ਤੇ ਰਚਨਾ/ਪੰਨਾ 13.

(3) ਹਰਭਜਨ ਸਿੰਘ/ਪੰਜਾਬੀ ਸਾਹਿਤ ਦਾ ਇਤਿਹਾਸ। ਪੰਨਾ 63.

(4) ਹਰਭਜਨ ਸਿੰਘ/ਪੰਜਾਬੀ ਸਾਹਿਬ ਦਾ ਇਤਿਹਾਸ।

(5) ਤਾਰਨ ਸਿੰਘ/ਬਲਬੀਰ ਕੌਰ/ਸ਼ੇਖ ਫਰੀਦ/ਜੀਵਨੀ ਤੇ ਰਚਨਾ/ਪੰਨਾ 13-14.

ਹਿਜਰੀ ਤੋਂ ਪਹਿਲਾਂ) ਹੀ ਲਿਖੀ ਗਈ ਸੀ। ਜਵਾਹਰਿ-ਫਰੀਦੀ ਦੇ ਉਰਦੂ ਤਰਜਮੇ (ਅਨੁਵਾਦ), ਸਫਾ 192/ਉਰਦੂ ਅੱਖਰਾਂ ਵਿੱਚ ਉਹ ਸ਼ਲੋਕ ਇਸ ਪ੍ਰਕਾਰ ਹੈ :-

*ਫਰੀਦਾ ਧੜ ਸੂਲੀ ਸਿਰ ਪਿੰਜਰੇ ਤਲੀਆਂ ਤੋਕਤ ਕਾਗ ॥*

*ਰਬ ਅਜਹੂੰ ਨਾ ਬਾਹੁੜੇ ਸੋ ਧੰਨ ਅਸਾਡੇ ਭਾਗ ॥*

ਇਸੇ ਸਲੋਕ ਦਾ ਅੰਗਰੇਜ਼ੀ ਅਨੁਵਾਦ ਮੈਕਾਲਿਫ ਸਾਹਿਬ ਨੇ ਆਪਣੀ ਪੁਸਤਕ ਵਿਚ ਦਿੱਤਾ ਹੈ। ਤੇ ਫਰੀਦ ਜੀ ਦਾ ਜੋ ਸ਼ਲੋਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ,

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥*

*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗੁ ॥ ੯੦ ॥*

ਦੀ ਅਨੁਰੂਪਤਾ ਵੇਖ ਕੇ ਹੋਰ ਕਿਸੇ ਪ੍ਰਮਾਣ ਦੀ ਲੋੜ ਹੀ ਨਹੀਂ ਰਹਿੰਦੀ ਕਿ ਦੋਵੇਂ ਸ਼ਲੋਕ ਸ਼ੇਖ ਫਰੀਦ ਜੀ ਦੇ ਹੀ ਹਨ। ਫਿਰ ਵੀ ਮੈਕਾਲਿਫ ਸਾਹਿਬ ਭਿੰਨਤਾ ਦਰਸਾਉਂਦੇ ਹਨ ਤਾਂ ਨਿਰ-ਆਧਾਰ ਹੀ ਲਗਦੀ ਹੈ।

ਸਰਦਾਰ ਗੁਰਬਖਸ਼ ਸਿੰਘ (ਜੀ. ਬੀ. ਸਿੰਘ) ਜੀ ਨੇ ਆਪਣੀ ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ" ਵਿਚ ਪੰਨਾ 439 ਤੋਂ 458 ਵਿਚ ਵਿਸਤਾਰ-ਪੂਰਵਕ ਮੈਕਾਲਿਫ ਸਾਹਿਬ ਦੀਆਂ ਸ਼ੰਕਾਵਾਂ ਦਾ ਖੰਡਨ ਕੀਤਾ ਹੈ ਤੇ ਭਲੀ-ਭਾਂਤੀ ਸਿੱਧ ਕੀਤਾ ਹੈ ਕਿ ਆਦਿ ਗ੍ਰੰਥ ਵਿਚ ਦਰਜ ਬਾਣੀ ਸ਼ੇਖ ਫਰੀਦ ਜੀ ਦੀ ਹੀ ਹੈ ਨਾ ਕਿ ਸ਼ੇਖ ਬ੍ਰਹਮ ਦੀ।

ਦੂਸਰੀ ਗਲ, ਉਨ੍ਹਾਂ ਦੀ ਬਾਣੀ ਵਿਚ ਆਏ ਭਾਵ-ਚਿਤਰ ਉਨ੍ਹਾਂ ਦੇ ਜੀਵਨ ਤੇ ਇਸ ਤਰ੍ਹਾਂ ਢੁਕਦੇ ਹਨ, ਜਿਵੇਂ ਕਿ :-

*ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ।* *(41)*

ਜਾਂ

*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ।* *(11)*

ਆਦਿ ਰਾਹੀਂ ਬਾਬਾ ਫਰੀਦ ਜੀ ਮੂਰਤੀਮਾਨ ਹੋ ਉਠਦੇ ਹਨ।

ਸ਼ਾਇਦ ਭੁਲੇਖੇ ਦਾ ਕਾਰਣ ਇਹੋ ਹੀ ਕਿਹਾ ਜਾ ਸਕਦਾ ਹੈ ਕਿ ਸਾਡੀ ਪੈਠ ਪੰਜਾਬ ਸਾਹਿਤ ਦੇ ਇਤਿਹਾਸ ਉਤੇ ਨਹੀਂ ਹੈ। ਜਿਵੇਂ ਕਿ ਡਾ. ਮੋਹਨ ਸਿੰਘ ਦੀਵਾਨਾ ਦੀ ਖੋਜ ਨੇ ਸਿੱਧ ਕਰ ਦਿੱਤਾ ਹੈ ਕਿ ਪੰਜਾਬੀ ਸਾਹਿਤ ਗੁਰੂ ਨਾਨਕ ਦੇਵ ਜੀ ਤੋਂ 500 ਸਾਲ ਤੋਂ ਵੀ ਪਹਿਲਾਂ, ਨਾਥ ਜੋਗੀਆਂ ਦੀ ਕਵਿਤਾ ਰਾਹੀਂ ਪ੍ਰਚਲਿਤ ਹੋ ਚੁਕਿਆ ਸੀ।

## ਹੁਣ ਸ਼ੰਕਾ ਦੇ ਇਕ ਮੁੱਢਲੇ ਪੱਖ ਅਰਥਾਤ ਜਨਮ ਸਾਖੀਆਂ ਬਾਰੇ ਕੁਝ ਸ਼ਬਦ

ਜਿਵੇਂ ਕਿ ਇਹ ਸਿਧ ਹੋ ਚੁਕਿਆ ਹੈ ਕਿ ਜਨਮ-ਸਾਖੀਆਂ ਵਿਚ ਇਤਿਹਾਸਕ-ਸਚਾਈਆਂ ਨਾਲੋਂ ਕਥਾ-ਵਾਰਤਾ ਦਾ ਅੰਸ਼ ਵਧੇਰੇ ਹੈ। ਇਸ ਦੀ ਪੁਸ਼ਟੀ ਪ੍ਰੋ. ਸਾਹਿਬ ਸਿੰਘ, ਭਾਈ ਜੋਧ ਸਿੰਘ, ਪ੍ਰੋ. ਸੰਤ ਸਿੰਘ ਸੇਖੋਂ, ਪ੍ਰੋ. ਪ੍ਰੀਤਮ ਸਿੰਘ ਆਦਿ ਨੇ ਕੀਤੀ ਹੈ। ਜਨਮ ਸਾਖੀਆਂ ਨੂੰ ਰੌਚਕ ਬਣਾਉਣ ਲਈ ਅਤਿਕਥਨੀਆਂ ਦੀ ਭਰਮਾਰ ਹੈ, ਜਿਸ ਰਾਹੀਂ ਬਾਣੀ ਦੀਆਂ ਤੁਕਾਂ ਨਾਲ ਜੁੜਦੀਆਂ ਸਾਖੀਆਂ ਜੋੜ ਲਈਆਂ ਗਈਆਂ, ਜਿਵੇਂ ਕਿ ਫਰੀਦ ਜੀ ਦਾ ਆਪਣੇ ਪੱਲੇ ਨਾਲ "ਕਾਠ ਦੀ ਰੋਟੀ" ਬੰਨਣਾ ਜਾਂ ਪੁੱਠੇ ਲਟਕ ਕੇ ਤੱਪ ਕਰਨਾ।

ਇਥੇ ਇਹ ਸੰਕੇਤ ਕਰਨਾ ਵੀ ਗ਼ੈਰ ਵਾਜਬ ਨਹੀਂ ਹੋਵੇਗਾ ਕਿ ਜੇ ਪੁਰਾਤਨ ਜਨਮ ਸਾਖੀ ਦੀ 28 ਨੰਬਰ ਦੀ ਸਾਖੀ ਵਿਚ ਗੁਰੂ ਨਾਨਕ ਦੇਵ ਤੇ ਸ਼ੇਖ ਫਰੀਦ ਜੀ ਦੀ ਮੁਲਾਕਾਤ ਕਰਵਾਈ ਹੈ ਤਾਂ ਭਾਈ ਬਾਲੇ ਵਾਲੀ ਅਸਲੀ ਜਨਮ ਸਾਖੀ ਦੇ ਉਰਦੂ ਅਨੁਵਾਦ ਦੀ ਸਾਖੀ 'ਲੰਕਾ ਟਾਪੂ ਕੀ' (ਪੰਨਾ 568-570)(6) ਵਿਚ ਗੁਰੂ ਨਾਨਕ ਦੇਵ ਜੀ ਦੀ ਭੇਂਟ (ਮੁਲਾਕਾਤ) ਬਿਭੀਖਨ ਤੇ ਹਨੂੰਮਾਨ ਜੀ ਨਾਲ ਕਰਵਾ ਦਿਤੀ ਹੈ। ਜਿਸ ਵਿਚ ਹਨੂੰਮਾਨ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਰਾਮ ਚੰਦਰ ਦੇ ਰੂਪ ਵਿਚ ਦਰਸ਼ਨ ਦਿਤੇ ਸਾਖੀਕਾਰਾਂ ਲਈ ਸਦੀਆਂ ਜਾਂ ਯੁਗਾਂ ਦੇ ਤਰਕ ਕੋਈ ਅਰਥ ਨਹੀਂ ਰਖਦੇ।

(ਸ਼ਾਇਦ ਸਾਖੀਕਾਰਾਂ ਨੇ ਕਦੇ ਕਲਪਨਾ ਵੀ ਨਹੀਂ ਕੀਤੀ ਹੋਵੇਗੀ ਕਿ ਉਨ੍ਹਾਂ ਦੇ ਅੰਧ-ਸ਼ਰਧਾ ਨਾਲ ਭਰੇ ਗੁਬਾਰਿਆਂ ਦੀ ਆਉਣ ਵਾਲੇ ਸਮੇਂ ਵਿਚ ਨਿਰਮਰਮਤਾ ਨਾਲ ਚੀਰ-ਫਾੜ ਕੀਤੀ ਜਾਏਗੀ। ਵਿਚਾਰੇ ਸਾਖੀਕਾਰ ਤੇ ਸ਼ਰਧਾ ਵਿਚ ਗੜੂੰਦ ਹੋਏ, ਸਰਧਾਵਾਨ ਪਾਠਕ!)

---

(6) ਅਨੁਵਾਦਕ : ਸੋਹਨ ਸਿੰਘ ਵਡਾਲਵੀ/ ਪ੍ਰਕਾਸ਼ਕ, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਪੁਸਤਕਾਂ ਵਾਲੇ-ਅੰਮ੍ਰਿਤਸਰ

## ਸ਼ੇਖ ਫਰੀਦ ਦੀ
## ਆਦਿ ਗ੍ਰੰਥ ਤੋਂ ਬਾਹਰ ਦੀ ਰਚਨਾ

ਬਾਬਾ ਫਰੀਦ ਜੀ ਦੀ ਬਾਣੀ ਸਾਡੇ ਸਾਹਮਣੇ ਦੋ ਰੂਪਾਂ ਵਿਚ ਆਉਂਦੀ ਹੈ। ਇਹ ਉਹ ਬਾਣੀ, ਜਿਸ ਦਾ ਸੰਕਲਨ ਆਦਿ ਗ੍ਰੰਥ ਵਿਚ ਹੋਇਆ ਹੈ ਤੇ ਦੂਜੀ, ਜੋ ਫਰੀਦ ਜੀ ਦੇ ਨਾਂ ਉੱਤੇ ਪ੍ਰਚਲਿਤ ਹੈ।

ਇਕ ਨਸੀਹਤ ਨਾਮੇ(1) ਦਾ ਹਵਾਲਾ ਡਾ. ਮੋਹਨ ਸਿੰਘ ਨੇ ਦਿੱਤਾ ਹੈ। ਇਸ ਵਿਚ ਇਸਲਾਮੀ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਹਨ।

ਕੁਝ ਸ਼ਲੋਕ 'ਸੰਤ ਰਤਨ ਮਾਲ' ਵਿਚ ਪ੍ਰਾਪਤ ਹਨ। ਕੁਝ, 'ਮਸਲੇ ਸ਼ੇਖ ਫਰੀਦ ਵਿਚ(2), ਕੁਝ ਭਾਈ ਪੈਂਦੇ ਵਾਲੀ ਬੀੜ, ਪੋਥੀ ਹਰਿ ਸਹਾਇ ਆਦਿ ਵਿਚ ਮੌਜੂਦ ਹਨ।

(3)ਪ੍ਰੋ. ਪ੍ਰੀਤਮ ਸਿੰਘ ਨੇ 1691 ਈ. ਦੀ ਲਿਖੀ 'ਗੋਸ਼ਟਿ ਸ਼ੇਖ ਫਰੀਦ ਕੀ' ਦੀ ਇਕ ਪੋਥੀ ਤੋਂ 'ਪੰਜਾਬੀ ਸਾਹਿਤ ਦੇ ਇਤਿਹਾਸ' ਵਿਚ ਕੁਝ ਸੰਦਰਭ ਦਿਤੇ ਹਨ। ਜਿਸ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ 'ਮਸਲੇ' ਤੇ 'ਗੋਸ਼ਟਿ' ਇਕੋ ਰਚਨਾਂ ਦੇ ਦੋ ਨਾਂਮਾਤਰ ਹਨ।

ਜਿਵੇਂ ਕਿ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਫਰੀਦ ਜੀ ਦੇ ਸਲੋਕ ਨੰ 20 ਵਿਚ :-

***ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥***
***ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥ ੨੦ ॥***

ਤੇ ਮਸਲੇ ਸ਼ੇਖ ਫਰੀਦ ਵਿਚ ਇਸ ਪਾਠਾਂਤਰ ਵਿਚ ਹੈ .-

***(4) ਫਰੀਦਾ ਨਿਕੜੀ ਜੇਹੀਐ ਜੰਙੜੀਐ ਹਭੇ ਜਗ ਭਵਿਓਮ ॥***
***ਵਿਚ ਮਸੀਤੀ ਕੂਜੜਾ ਸਉ ਕੋਹਾਂ ਥੀਓਮ ॥***

ਇਸੇ ਤਰ੍ਹਾਂ ਮਸਲਾ ਅਠਾਰ੍ਹਵੇਂ ਦਾ 10ਵਾਂ ਸਲੋਕ ਮਾਰੂ ਮ.੫ ਦੀ ਪੰਜਵੀਂ ਪਉੜੀ ਨਾਲ ਡਖਣੇ ਮ.੫ ਦੇ ਕਰਤ੍ਰਿਤਵ ਨਾਲ ਕੁਝ ਪਾਠਾਂਤਰ ਸਹਿਤ ਦਰਜ ਹੈ।

ਮਸਲਾ 18ਵਾਂ ਦਾ 10ਵਾਂ ਸਲੋਕ :-

***ਫਰੀਦਾ ਕੁਰੀਐ ਕੁਰੀਐ ਵੈਦਿਆ ਤਲੇ ਗਾੜਾ ਮਹਰੇਰੁ।***
***ਦੇਖੈ ਛਿਟ ਛਿਟ ਥੀਵਦਾ ਮਤੁ ਖਿਸੇਈ ਪੇਰੁ ॥੧੦॥***

ਤੇ ਗੁਰੂ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਹੈ।

***ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ ॥***
***ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥ ਮਾਰੂ ਡਖਣੇ ਮ. ੫ ॥ 1095***

ਇਸੇ ਤਰ੍ਹਾਂ ਗੁਰੂ ਹਰਿ ਸਹਾਏ ਪੋਥੀ ਵਿਚ ਪਹਿਲਾ ਸ਼ਲੋਕ ਇਸ ਪ੍ਰਕਾਰ ਹੈ :-

***ਫਰੀਦਾ ਦੇਹੀ ਜਜਰ ਭਈ ਨੈਣੀ ਵਹੈ ਸਰੇਸ।***
***ਸੌ ਕੋਹਾਂ ਮੰਜਾ ਭਇਆ ਅੰਙਣ ਥੀਆ ਬਦੇਸੁ।***

ਇਸ ਤੋਂ ਅਲਾਵਾ, ਕੁਝ ਵੰਨਗੀ ਮਾਤਰ ਦੋਹਰੇ ਹੇਠਾਂ ਦਰਜ ਹਨ।

---

(1) H/u 512/ਗੋਬਿੰਦ ਸਿੰਘ ਲਾਂਬਾ/ਆਦਿ ਗ੍ਰੰਥ ਤੋਂ ਬਾਹਰ ਫਰੀਦ ਬਾਣੀ।
(2) ਸੰਤ ਇੰਦਰ ਸਿੰਘ ਚਕਰਵਰਤੀ ਦਵਾਰਾ ਸੰਪਾਦਿਤ।
(3/4) ਡਾ ਰਤਨ ਸਿੰਘ ਜੱਗੀ/ਗੁਰੂ ਗ੍ਰੰਥ ਤੋਂ ਬਾਹਰਲੀ ਫਰੀਦ-ਬਾਣੀ।

*ਮੈ ਤਨ ਅਉਗਣ ਏਤੜੇ, ਜੇਤੇ ਧਰਤੀ ਕਖੁ ।*
*ਤਉ ਜੇਹਾ ਮੈ ਨਾ ਲਹਾਂ, ਮੈ ਜੇਹੀਆਂ ਕਈ ਲਖ ।*(5)

(ਹਥਲਿਖਿਤ ਖਰੜ)

*ਬੁਢਾ ਹੋਆ ਸੇਖ ਫਰੀਦ ਕੰਬਣ ਲਗੀ ਟਾਲੁ ।*
*ਟਿੰਡੜੀਆਂ ਜਲ ਲਾਣੀਆਂ ਤੁਟਣ ਲਗੀ ਮਾਹਲ ।*(6)
*ਫਰੀਦਾ ਮੈ ਨੂੰ ਮੁੰਜ ਕਰਿ ਨਿੱਕੀ ਨਿੱਕੀ ਕੁੱਟਿ ।*
*ਭਰੇ ਖਜਾਨੇ ਰੱਬ ਦੇ ਜੋ ਭਾਵਹਿ ਸੋ ਲੁਟ ।*(7)
*ਕੂਕ ਫਰੀਦਾ ਕੂਕ ਤੂ, ਜਿਉਂ ਰਾਖਾ ਜੁਆਰ ।*
*ਜਬ ਲਗ ਟਾਂਡਾ ਨਾ ਗਿਰੈ, ਤਬ ਲਗਿ ਕੂਕੁ ਪੁਕਾਰ ।*(8)

ਪੁਰਾਤਨ ਜਨਮ ਸਾਖੀ (ਸਾਖੀ ਨੰ. 28) ਵਿਚ ਸ਼ੇਖ ਫਰੀਦ ਨਾਲ ਹੋਈ ਗੁਰੂ ਨਾਨਕ ਦੇਵ ਜੀ ਦੀ ਗੋਸ਼ਟਿ ਦੇ ਦੌਰਾਨ ਫਰੀਦ ਜੀ ਦੇ ਮੁਖੋਂ ਕੁਝ ਅਜੇਹੇ ਸ਼ਲੋਕ ਉਚਰਵਾਏ ਗਏ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹਨ। ਜਿਵੇਂ ਕਿ :-(9)

*(ੳ) ਅਕੇ ਤਾ ਲੋੜੁ ਮੁਕਦਮੀ ਅਕੇ ਤੇ ਅਲਹੁ ਲੋੜ ।*
*ਦੂਹੁ ਬੇੜੀ ਨਾ ਲਤ ਧਰੁ ਮਤੁ ਵੰਞਹੁ ਵਖਰੁ ਬੋੜਿ ।*
*(ਅ) ਫਰੀਦ ਚੂੜੀਲੇ ਸਿਉ ਰਤਿਆ ਦੁਨੀਆ ਕੂੜਾ ਭੇਤ ।*
*ਨਾਨਕ ਆਖੀ ਦੇਖਦਿਆ ਉਜੜਿ ਵੰਞੇ ਖੇਤ ।*
*(ੲ) ਫਰੀਦਾ ਤਨੁ ਰਹਿਆ ਮਨੁ ਫਟਿਆ ਤਾਗਤਿ ਰਹੀ ਨਾ ਕਾਇ ।*
*ਉਠ ਪਿਰੀ ਤਬੀਤ ਥੀਓ ਕਾਰੀ ਦਾਰੂ ਲਾਇ ।*

(10) ਕੁਝ ਸ਼ਲੋਕ ਮੁਣਸ਼ੀ ਗੁਲਾਬ ਸਿੰਘ ਐਂਡ ਸਨਜ਼ ਦੇ ਇਕ ਵੱਡੇ ਗ੍ਰੰਥ ਵਿਚ ਪ੍ਰਕਾਸ਼ਿਤ ਹਨ। ਜੋ ਗਿਣਤੀ ਵਿਚ 21 ਹਨ।

ਇਸੇ ਤਰ੍ਹਾਂ ਹੀ 'ਕਾਫੀ ਸ਼ੇਖ ਫਰੀਦ ਕੀ' ਆਦਿ ਵੀ ਮਿਲਦੇ ਹਨ।

ਇਹਨਾਂ ਰਚਨਾਵਾਂ ਤੇ ਇਕ ਟਕ ਨਿਰਣਾ ਕਰਨਾ ਸੰਭਵ ਨਹੀਂ, ਪਰ ਸ਼ਾਇਦ ਕਿਸੇ ਡੂੰਘੀ ਖੋਜ ਰਾਹੀਂ ਕਿਸੇ ਸਹੀ ਨਤੀਜੇ ਤੇ ਪਹੁੰਚਿਆ ਜਾ ਸਕੇ। ਤਦ ਤਕ ਸੰਦਿਗਧਤਾ ਬਣੀ ਹੀ ਰਹੇਗੀ।

(5) ਗੋਬਿੰਦ ਸਿੰਘ ਲਾਂਬਾ/ਆਦਿ ਗ੍ਰੰਥ ਤੋਂ ਬਾਹਰ ਫਰੀਦ ਬਾਣੀ।
(6/7/8) ਪਿਆਰਾ ਸਿੰਘ ਪਦਮ/ਲੇਖ/ਬਾਣੀ ਤੋਂ ਬਾਹਰਲੀ ਰਚਨਾ।
(9) ਡਾ. ਰਤਨ ਸਿੰਘ ਜੱਗੀ/ਗੁਰੂ ਗ੍ਰੰਥ ਤੋਂ ਬਾਹਰਲੀ ਫਰੀਦ-ਬਾਣੀ।
(10) ਗੋਬਿੰਦ ਸਿੰਘ ਲਾਂਬਾ/ਆਦਿ ਗ੍ਰੰਥ ਤੋਂ ਬਾਹਰ ਫਰੀਦ ਬਾਣੀ।

## ਫਰੀਦ ਬਾਣੀ ਦਾ ਪਿਛਲੇਰੇ ਰਚਨਾਕਾਰਾਂ ਤੇ ਪ੍ਰਭਾਵ

ਭਾਵੇਂ ਫਰੀਦ ਜੀ ਤੋਂ ਪਹਿਲਾਂ ਵੀ ਪੰਜਾਬੀ ਭਾਸ਼ਾ ਆਪਣੇ ਪੁਰਾਤਨ ਰੂਪ ਵਿਚ ਪ੍ਰਚਲਿਤ ਸੀ ਪਰ ਫਰੀਦ ਜੀ ਦੇ ਪੂਰਵ-ਕਾਲ ਦਾ ਪੰਜਾਬੀ-ਸਾਹਿਤ ਹਾਲੀਂ ਤਕ ਪ੍ਰਕਾਸ਼ ਵਿਚ ਨਾ ਆਉਣ ਕਾਰਣ ਨਿਸ਼ਸੰਦੇਹ ਬਾਬਾ ਫਰੀਦ ਜੀ ਪੰਜਾਬੀ ਹੀ ਨਹੀਂ, (1)ਭਾਰਤ ਦੀਆਂ ਆਧੁਨਿਕ ਆਰੀਅਨ ਭਾਸ਼ਾਵਾਂ ਦੇ ਪਿਤਾਮਾ ਹਨ। ਮੁਸਲਮਾਨ ਸੂਫੀ ਕਵੀਆਂ ਵਿਚੋਂ ਉਹ ਪਹਿਲਾ ਸੂਫੀ ਕਵੀ ਸੀ, ਜਿਸ ਨੇ ਉੱਚ ਰਹੱਸਮਈ ਸੂਫੀ ਤੇ ਸਦਾਚਾਰਕ ਭਾਵਾ ਨੂੰ ਆਧੁਨਿਕ ਭਾਰਤੀ ਭਾਸ਼ਾ ਵਿਚ ਕਾਵਿ-ਰੂਪ ਵਿਚ ਮੂਰਤੀਮਾਨ ਕੀਤਾ। ਸੋ ਇਹ ਸੁਭਾਵਕ ਹੀ ਸੀ ਕਿ ਇਸ ਦਾ ਪ੍ਰਭਾਵ ਪਿਛੋਂ ਆਉਣ ਵਾਲੇ ਕਵੀਆਂ ਤੇ ਪੈਂਦਾ। ਇਹ ਪ੍ਰਭਾਵ ਪੰਜਾਬ ਦੇ ਸੰਤ-ਕਵੀਆਂ ਤੇ ਹੀ ਨਹੀਂ, ਸਗੋਂ ਹਿੰਦੀ ਕਵਿਤਾ ਉਤੇ ਵੀ ਪਿਆ।

ਸੰਤ ਕਵੀਆਂ ਵਿਚੋਂ ਇਹਨਾਂ ਦਾ ਪ੍ਰਭਾਵ, (ਜਿੰਨ੍ਹਾਂ ਦੀ ਬਾਣੀ ਆਦਿ ਗ੍ਰੰਥ ਸਾਹਿਬ ਦਾ ਅੰਗ ਬਣੀ) ਨਾਮਦੇਵ, ਸਧਨਾ, ਬੇਣੀ, ਕਬੀਰ, ਰਵਿਦਾਸ ਦੀਆਂ ਰਚਨਾਵਾਂ ਵਿਚ ਝਲਕਦਾ ਹੈ।

ਜੇ ਫਰੀਦ ਜੀ ਨੇ 'ਬਿਰਹਾ' ਨੂੰ ਸੁਲਤਾਨ ਆਖਿਆ ਤਾਂ ਕਬੀਰ ਜੀ ਆਪਣੇ ਨਿਵੇਕਲੇ ਅੰਦਾਜ਼ ਵਿਚ ਕਹਿ ਉਠਦੇ ਹਨ :-

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥*** 76

ਤੇ ਫਰੀਦ ਜੀ ਦੇ "ਕਲੇਜੇ ਦੀ ਕਰਕ" ਨੂੰ 'ਭੀਖਨ ਜੀ' ਇਸ ਤਰ੍ਹਾਂ ਸ਼ਬਦ ਦਿੰਦੇ ਹਨ :-

***ਮਾਥੇ ਪੀਰ ਸਰੀਰਿ ਜਲਨਿ ਹੈ, ਕਰਕ ਕਰੇਜੇ ਮਾਹੀ ॥*** *659*

ਜੇ ਫਰੀਦ ਜੀ ਨੂੰ ਖ਼ਾਲਕ, ਖ਼ਲਕ ਵਿਚ ਵਸਿਆ ਦਿਸ ਆਉਂਦਾ ਹੈ ਤਾਂ 'ਕਬੀਰ ਜੀ' ਇਸ ਤਰ੍ਹਾਂ ਫੁਰਮਾਉਂਦੇ ਹਨ :-

***ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥*** 1350 (ਕਬੀਰ)

ਫਰੀਦ ਜੀ, ਇਸ ਜੀਵ ਨੂੰ 'ਹੰਸ-ਰੂਪੀ' ਆਤਮਾ ਸਦਕਾ ਜੀਊਂਦਾ ਵੇਖਦੇ ਹਨ ਕਿ :-

***ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ।*** 794 (ਫਰੀਦ)

ਤਾਂ ਕਬੀਰ ਜੀ ਦੇ ਬੋਲ ਹਨ :-

***ਕਬੀਰ ਹੰਸੁ ਉਡਿਓ, ਤਨੁ ਗਾਡਿਓ ਸੋਝਾਈ ਸੈਨਾਹ ॥*** 118 (ਕਬੀਰ)

ਤੇ ਬੇਣੀ ਜੀ 'ਮਨ ਪੰਖੀ' ਦੀ ਅਵੱਸਥਾ ਇਸ ਤਰ੍ਹਾਂ ਬਿਆਨ ਕਰਦੇ ਹਨ।

***ਥਾਕਾ ਤੇਜੁ ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ ॥*** 13 (ਬੇਣੀ)

ਜੇ ਫਰੀਦ ਜੀ ਰਾਤੀਂ ਕਥੂਰੀ ਵੰਡੀਦੀ ਦਸਦੇ ਹਨ ਕਿ :

***ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ।*** 80

---

(1) ਡਾ. ਜੀਤ ਸਿੰਘ ਸੀਤਲ/ਲੇਖ/ਪ੍ਰਭਾਵ ਬਾਬਾ ਫਰੀਦ ਕੇ।

ਤਾਂ ਕਬੀਰ ਜੀ ਹਲੂਣਾ ਦੇਂਦੇ ਹਨ :-

*ਕਬੀਰ ਸੂਤਾ ਕਿਆ ਕਰਹਿ, ਜਾਗੁ ਰੋਇ ਭੈ ਦੁਖ ।* 127

ਫਰੀਦ ਜੀ ਦੇ ਵਿਚਾਰ-ਬਿੰਦੂਆਂ ਨੂੰ ਸੰਤ ਕਵੀਆਂ ਹੀ ਨਹੀਂ, ਸਿਖ-ਗੁਰੂਆਂ ਨੇ ਵੀ ਆਪਣੀ ਬਾਣੀ ਵਿਚ ਪਰੋਇਆ ਹੈ ।

ਜਿਵੇਂ ਕਿ ਮਨੁੱਖੀ ਸਰੀਰ ਦੇ ਛਿਣ-ਹਾਰ ਦੇ ਭਾਵ ਨੂੰ ਫਰੀਦ ਜੀ ਇਸ ਤਰ੍ਹਾਂ ਰੂਪਾਕਾਰ ਕਰਦੇ ਹਨ :-

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ।*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ।* 11

ਤਾਂ ਤ੍ਰੀਖਣ ਜੀ ਕਹਿ ਉਠੇ :-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ।*
*ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ ।* 659

ਤੇ ਬੇਣੀ ਜੀ ਇਸ ਤਰ੍ਹਾਂ ਸ਼ਬਦ-ਚਿਤਰ ਖਿੱਚਦੇ ਹਨ :-

*ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ।*
*ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ।* 93 (ਬੇਣੀ)

ਤੇ ਜੇ ਫਰੀਦ ਜੀ ਉਚਾਰਦੇ ਹਨ :-

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ, ਬਾਵਲਿ ਹੋਈ ਸੋਸਹੁ ਲੋਰਉ ।* 794

ਤਾਂ ਗੁਰੂ ਤੇਗ ਬਹਾਦਰ ਜੀ, ਮੋਹ-ਮਾਇਆ ਵਿਚ ਖਚਿਤ ਪ੍ਰਾਣੀ ਨੂੰ ਇਉਂ ਚੇਤਾਉਂਦੇ ਹਨ .-

*ਸਿਰੁ ਕੰਪਿਓ ਪਗ ਡਗਮਗੈ ਨੈਨ ਜੋਤਿ ਤੇ ਹੀਨ*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥ 47 ॥*

ਇਸ ਬਿਨਸਨ-ਹਾਰੇ ਸਰੀਰ ਦਾ ਅੰਤ ਅਵੱਸ਼-ਭਾਵੀ ਹੈ, ਪ੍ਰਤੱਖ ਗਵਾਹੀ ਦੇ ਰੂਪ ਵਿਚ ਫਰੀਦ ਜੀ ਪੁਕਾਰ ਪੁਕਾਰ ਕੇ ਕਹਿੰਦੇ ਹਨ :-

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥

ਸਿਸ਼ ਨੂੰ ਗੁਰੂ ਬਿਨਾ ਰਾਹ ਕੌਣ ਦਸੇ; ਤੇ ਉਸ ਤੇ ਚਲਣ ਦੇ ਭਾਵ ਨੂੰ ਫਰੀਦ ਜੀ ਦਾ ਕਥਨ ਇਉਂ ਚਰਿਤਾਰਥ ਕਰਦਾ ਹੈ ।

*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ 488* ਫਰੀਦ

ਤਾਂ ਬੇਣੀ ਜੀ:

*ਕਹੁ ਬੇਣੀ ਗੁਰਮੁਖਿ ਧਿਆਵੈ, ਬਿਨੁ ਸਤਿਗੁਰ ਬਾਟ ਨ ਪਾਵੈ ।* 1351

ਤੇ ਗੁਰਬਾਣੀ :

*ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨਾ ਪਾਇਆ ॥ 466*

ਫਰੀਦ ਜੀ ਦਸਦੇ ਹਨ ਕਿ ਰੱਬ ਮਨੁੱਖ ਦੇ ਦਿਲ ਵਿਚ ਵਸਦਾ ਹੈ .

*ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥ 19*

ਤੇ ਗੁਰੂ ਰਾਮਦਾਸ ਜੀ ਦਾ ਕਥਨ ਹੈ :

*ਹਉ ਢੂੰਢੇਂਦੀ ਸਜਣਾ, ਸਜਣੁ ਮੈਡੈ ਨਾਲ ॥ 1318*

ਫਰੀਦ ਜੀ ਦੇ ਸੰਸਾਰ ਦੀ ਨਾਸ਼ਮਾਨਤਾ ਦੇ ਵਿਚਾਰ ਨੂੰ ਗੁਰੂ ਤੇਗ ਬਹਾਦਰ ਜੀ ਆਪਣੀ ਬਾਣੀ ਵਿਚ ਇਸ ਤਰ੍ਹਾਂ ਰੂਮਪਾਨ ਕਰਦੇ ਹਨ :-

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥ 25 (1427)*

ਲਹਿਰ-ਦਰ ਲਹਿਰ ਨਿਰੰਤਰਤਾ ਤੇ ਇਕਸੁਰਤਾ ਦਾ ਕੋਈ ਅੰਤ ਨਹੀ ।

## ਬਾਬਾ ਫਰੀਦ ਜੀ ਦੀ ਬਾਣੀ
## ਦਾ
## ਆਮ ਲੋਕਾਂ (ਜਨ-ਸਾਧਾਰਣ) ਤੇ ਪ੍ਰਭਾਵ

"ਫਰੀਦ" ਅਰਬੀ ਭਾਸ਼ਾ ਦਾ ਸ਼ਬਦ ਹੈ। ਜਿਸ ਦਾ ਅਰਥ ਹੈ, "ਲਾਸਾਨੀ" ਅਰਥਾਤ ਜਿਸ ਦਾ ਕੋਈ ਸਾਨੀ ਨਾ ਹੋਵੇ ਅਰਥਾਤ "ਅਦੁੱਤੀ"। ਇਹ ਨਾਂ ਸੱਚ ਮੁਚ ਹੀ ਬਾਬਾ ਫਰੀਦ ਜੀ ਤੇ ਪੂਰੀ ਤਰ੍ਹਾਂ ਢੁਕਦਾ ਹੈ। ਉਹ ਫਰੀਦ, ਜਿਸ ਨੇ ਰੱਬ ਕੋਲੋਂ ਬੰਦਗੀ ਦੀ ਦਾਤ ਮੰਗੀ ਤੇ ਉਸ (ਰੱਬ) ਦੀ ਬੰਦਗੀ ਦਾ ਹੀ ਹੋਕਾ ਦਿੱਤਾ। ਅੱਲਾ ਤੇ ਉਸ ਦੀ ਬੰਦਗੀ ਹੀ ਕਾਲ ਤੋਂ ਉਪਰ ਹਨ। ਇਸੇ ਲਈ ਫਰੀਦ ਜੀ ਦੀ ਬਾਣੀ ਅੱਠ ਸਦੀਆਂ ਤੋਂ ਬਾਦ ਵੀ ਲੋਕਾਂ ਦੇ ਮਨਾ ਵਿਚ ਕਸਤੂਰੀ ਦੀ ਗੰਧ ਵਾਂਗ ਮਹਿਕ ਰਹੀ ਹੈ। ਜਿਸ ਦੀ ਸਦੀਵਤਾ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਉਨ੍ਹਾਂ ਦੇ ਸ਼ਲੋਕ ਲੋਕ-ਅਖਾਉਤਾਂ ਬਣ ਚੁਕੇ ਹਨ, ਭਾਵੇਂ ਵਿਹਾਰ ਅਰਥਾਤ ਕਰਨੀ ਵਿਚ ਨਾ ਸਮਾਇਆ ਹੋਵੇ ਪਰ ਕਥਨੀ ਵਿਚ (ਗੱਲਾਂ ਗੱਲਾਂ ਵਿਚ) ਉਨ੍ਹਾਂ ਦੇ ਬੋਲ ਬੁਲ੍ਹਾਂ ਉਤੇ ਆਪ ਮੁਹਾਰੇ ਆ ਜਾਂਦੇ ਹਨ। ਉਦਾਹਰਣਾਂ ਵੰਨਗੀ ਮਾਤਰ ਹੇਠਾਂ ਦਰਜ ਹਨ।

(1) *ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ ॥* 6
(2) *ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥* 7
(3) *ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥* 9
(4) *ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥* 10
(5) *ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥* 24
(6) *ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥* 28
(7) *ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥* 29
(8) *ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥* 42
(9) *ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥* 81
(10) *ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥* 94

## ਫਰੀਦ ਜੀ ਦੇ ਪ੍ਰਵਚਨ

ਫਰੀਦ ਜੀ ਦੀ ਬਾਣੀ ਤੋਂ ਇਲਾਵਾ, ਉਨ੍ਹਾਂ ਦੇ ਪ੍ਰਵਚਨ ਵੀ ਮਿਲਦੇ ਹਨ, ਜੋ ਜਿਯਰੁਲ ਔਲੀਆ ਕਰਤਾ ਅਮੀਰ ਖੁਰਦ ਵਿਚ ਦਰਜ ਹਨ। ਉਨ੍ਹਾਂ ਵਿਚ ਕੁਝ ਵੰਨਗੀ-ਮਾਤਰ ਹੇਠਾ ਦਰਜ ਹਨ।

(1) ਆਪਾ ਤਿਆਗਣਾ ਰੱਬ ਨੂੰ ਪਾਉਣਾ ਹੈ।
(2) ਮਨ ਦੀਆਂ ਮੰਗਾਂ ਕਦੀ ਪੂਰੀਆਂ ਨਾ ਕਰੋ ਕਿਉਂਕਿ ਜਿੰਨੀਆਂ ਪੂਰੀਆਂ ਕਰੋਗੇ, ਉਨੰਆਂ ਹੋਰ ਮੰਗੇਗਾ।
(3) ਅਗਿਆਨੀ ਨੂੰ ਜਿਉਂਦਾ ਨਾ ਸਮਝੋ, ਉਹ ਮੁਰਦਾ ਹੈ।
(4) ਦੁਨੀਆਵੀ ਸ਼ਾਨ-ਸ਼ੌਕਤ ਮਗਰ ਨਾ ਜਾਓ।
(5) ਹਰ ਇਕ ਦੀ ਰੋਟੀ ਨਾ ਖਾਓ, ਸਗੋ ਹਰ ਇਕ ਨੂੰ ਖੁਆਓ।
(6) ਮੌਤ ਨੂੰ ਕਿਸੇ ਥਾਂ ਵੀ ਨਾ ਭੁਲੋ।

(7) ਜੇ ਹੈ ਤਾਂ ਗ਼ਮ ਨਹੀਂ, ਜੇ ਹੈ ਨਹੀਂ ਤਾਂ ਗ਼ਮ ਕਾਹਦਾ ?
(8) ਆਲਮ ਸਭ ਤੋਂ ਉੱਚੇ ਹਨ ਪਰ ਫਕੀਰ ਉੱਚਿਆਂ ਤੋਂ ਉੱਚੇ ।
(9) ਜੋ ਤੁਹਾਥੋਂ ਡਰਦਾ ਹੈ, ਉਸ ਤੋਂ ਭੈ ਖਾਓ ।
(10) ਜੇ ਸਾਰੀ ਦੁਨੀਆਂ ਦਾ ਵੈਰ ਸਹੇੜਨਾ ਚਾਹੁੰਦੇ ਹੋ ਤਾਂ ਹੰਕਾਰੀ ਬਣੋ ।
(11) ਧਰਮ ਦੀ ਰਾਖੀ ਵਿਦਿਆ ਨਾਲ ਕਰੋ ।
(12) ਜੇ ਸੁਖ-ਸ਼ਾਂਤੀ ਚਾਹੁੰਦੇ ਹੋ ਤਾਂ ਈਰਖਾ ਛੱਡ ਦਿਉ ।

ਫਰੀਦ ਜੀ ਫ਼ਾਰਸੀ ਦਾ ਇਕ ਸ਼ੇਅਰ ਅਕਸਰ ਉਚਾਰਦੇ ਹੁੰਦੇ ਸਨ, ਜਿਸ ਦਾ ਭਾਵ ਇਹ ਸੀ:-(1)

***ਮੈਂ ਤੇਰੇ ਲਈ ਜੀਉਂਦਾ ਹਾਂ, ਤੇਰੇ ਲਈ ਹੀ ਮਰਾਂਗਾ ।***

ਪ੍ਰਮਾਤਮਾ ਮੈਨੂੰ ਤਿੰਨ ਚੀਜ਼ਾਂ ਬਖਸ਼ੇ: ਪ੍ਰਸੰਨਤਾ, ਹੰਝੂ ਤੇ ਦਿਲ ਦਾ ਟਿਕਾਉ ।

ਇਕ ਵਾਰ ਉਨ੍ਹਾਂ ਨੇ ਬਚਨ ਕੀਤਾ ਕਿ ਜਦੋਂ 700 ਦਰਵੇਸ਼ਾਂ ਤੋਂ ਇਹ ਚਾਰ ਸਵਾਲ ਪੁਛੇ ਗਏ ਤਾਂ ਉਨ੍ਹਾਂ ਦਾ ਇਕੋ ਜਵਾਬ ਸੀ । ਉਹ ਸਵਾਲ ਤੇ ਜਵਾਬ ਇਹ ਸਨ :-(2)

(1) ਸਭ ਤੋਂ ਸਿਆਣਾ ਕੌਣ ਹੈ ?
ਉੱਤਰ :- ਜੋ ਦੁਨੀਆਂ ਦਾ ਤਿਆਗ ਕਰਦਾ ਹੈ ।
(2) ਸਭ ਤੋਂ ਵੱਡਾ ਦਰਵੇਸ਼ ?
ਉੱਤਰ :- ਜੋ ਹਰ ਚੀਜ਼ ਨਾਲ ਬਦਲਦਾ ਨਹੀਂ ।
(3) ਸਭ ਤੋਂ ਧੰਨਵਾਨ ਕੌਣ ?
ਉੱਤਰ :- ਸੰਤੋਖਵਾਨ ।
(4) ਸਭ ਤੋਂ ਲੋੜਵੰਦ ਕੌਣ ?
ਉੱਤਰ :- ਜੋ ਸੰਤੋਖ ਨੂੰ ਛਡ ਜਾਏ ।

ਆਪ ਕੋਲ ਜਦੋਂ ਵੀ ਕੋਈ ਆਉਂਦਾ ਤਾਂ ਇਹੀ ਅਸੀਸ ਦਿੰਦੇ । ਪ੍ਰਮਾਤਮਾ ਤੈਨੂੰ ਦਰਦ ਬਖਸ਼ੇ ।(3) ਦਰਦ ਤੋਂ ਭਾਵ 'ਅੱਖਾਂ ਹੰਝੂਆਂ ਨਾਲ ਤਰ ਹੋਣ ਅਤੇ ਦਿਲ ਮਨੁੱਖੀ ਭਾਵਨਾਵਾਂ ਨਾਲ ਭਰਪੂਰ ਹੋਵੇ, ਕਿਉਂਕਿ ਪੀੜਾ ਹੀ ਪਿਆਰ ਹੈ ਤੇ ਪਿਆਰ ਰਾਹੀਂ ਹੀ ਅੱਲਾ ਨੂੰ ਪਾਇਆ ਜਾ ਸਕਦਾ ਹੈ ਨਾ ਕਿ ਅਕਲ ਜਾਂ ਚਤੁਰਾਈ ਰਾਹੀਂ' । (ਜਿਵੇਂ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ: ***ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ***(4) ਤੇ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ : ***ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ***(5) ਤੇ ਉਸ ਦੇ ਪ੍ਰੇਮ ਦੀ ਕੋਈ ਸੀਮਾ ਨਹੀਂ, ਕਿਉਂਕਿ ਖ਼ਾਲਕ, ਖ਼ਲਕ ਵਿਚ ਪਿਆਰ ਦੇ ਰੂਪ ਵਿਚ ਹੀ ਸਮਾਇਆ ਹੋਇਆ ਹੈ । (ਜਿਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ ਫੁਰਮਾਇਆ ਹੈ : ***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ।***(6)

ਫਰੀਦ ਜੀ ਸੱਚਮੁੱਚ ਫਰੀਦ ਹਨ ।

---

(1) ਕਿਰਪਾਲ ਸਿੰਘ ਕਸੇਲ/ਬਾਬਾ ਫਰੀਦ ਜੀ ਦੀ ਸਾਹਿਤਕ ਪ੍ਰਤਿਭਾ/ਪੰਨਾ 39.
(2) ਕਿਰਪਾਲ ਸਿੰਘ ਕਸੇਲ/ਬਾਬਾ ਫਰੀਦ ਜੀ ਦੀ ਸਾਹਿਤਕ ਪ੍ਰਤਿਭਾ/ਪੰਨਾ 37.
(3) ਸ਼ੇਖ ਨਿਜ਼ਾਮ-ਉਦ-ਦੀਨ ਔਲੀਆ ਦੀ ਤਸ਼ਰੀਤ ।(4) ਅਨੰਦ ਸਾਹਿਬ/ਦਸਵੀਂ ਪਉੜੀ
(5) ਤ੍ਵ ਪ੍ਰਸਾਦਿ ਸਵੱਯੇ (ਪਾ.੧੦) (6) ਜਾਪੁ ਸਾਹਿਬ/੭੯.

## ਸਹਾਇਕ ਪੁਸਤਕਾਂ ਦੀ ਸੂਚੀ

1) ਪ੍ਰੋ. ਸਾਹਿਬ ਸਿੰਘ; ਸਲੋਕ ਫਰੀਦ ਜੀ ਸਟੀਕ । 1946
2) ਪੰਜਾਬੀ ਦੁਨੀਆ (ਫਰੀਦ ਅੰਕ) ਅਪਰੈਲ-ਮਈ 1960.
3) ਹਿੰਦ ਔਰ ਪਾਕ ਕੇ ਔਲੀਆ (ਉਰਦੂ) ਸ਼ੌਕਤ ਅਲੀ ਫਹਮੀ 1953
4) ਬਾਬਾ ਸ਼ੇਖ ਫਰੀਦ (800 ਸਾਲਾ ਸਮਾਰਿਕਾ) (1973) (ਉਰਦੂ/ਫਾਰਸੀ, ਅੰਗਰੇਜ਼ੀ, ਹਿੰਦੀ ਤੇ ਪੰਜਾਬੀ -ਭਾਸ਼ਾਵਾਂ ਦੇ ਲੇਖਾਂ ਦਾ ਸੰਗ੍ਰਹਿ ।)
5) ਸ਼ੇਖ ਫਰੀਦ/ਜੀਵਨੀ ਤੇ ਰਚਨਾ/ਤਾਰਨ ਸਿੰਘ, ਬਲਬੀਰ ਕੌਰ । 1973
6) ਬਾਬਾ ਫਰੀਦ/ਜੀਵਨ, ਸਮਾਂ ਤੇ ਰਚਨਾ/ ਸੰਪਾਦਕ: ਡਾ. ਸੁਰਿੰਦਰ ਸਿੰਘ ਕੋਹਲੀ । (1975)
7) ਫਰੀਦ ਦਰਪਨ; ਡਾ. ਸੁਰਿੰਦਰ ਸਿੰਘ ਕੋਹਲੀ । (1977)
8) ਬਾਬਾ ਫਰੀਦ ਦੀ ਸਾਹਿਤਕ ਪ੍ਰਤਿਭਾ/ਪ੍ਰੋ. ਕਿਰਪਾਲ ਸਿੰਘ ਕਸੇਲ । (1981)
9) ਸ਼ੇਖ ਫਰੀਦ, (ਖੋਜ ਪਤ੍ਰਿਕਾ) ਫਰੀਦ ਅੰਕ (1988) ਸੰਪਾਦਕ ਡਾ. ਜੀਤ ਸਿੰਘ ਸੀਤਲ ।
10) ਸਲੋਕ ਭਗਤ ਫਰੀਦ ਜੀਉ ਕੇ/1962/ਟੀਕਾਕਾਰ ਪੰ. ਨਰੈਣ ਸਿੰਘ ਜੀ ਗਿਆਨੀ ।
11) ਪੰਜਾਬੀ ਸਾਹਿਤ ਦਾ ਇਤਿਹਾਸ/ਹਰਭਜਨ ਸਿੰਘ
12) ਜਨਮ ਸਾਖੀ (ਭਾਈ ਬਾਲੇ ਵਾਲੀ) ਉਰਦੂ ਅਨੁਵਾਦ; ਅਨੁ: ਸੋਹਨ ਸਿੰਘ ਵਡਾਲਵੀ । (1954)
13) The Sikh Religion/(Vol-VI) MaxArthur Macauliffe 1909/1990.

# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਸਬੰਧੀ

ਗੁਰੂ ਨਾਨਕ ਦੇਵ ਮਿਸ਼ਨ ਇਕ ਪਰਉਪਕਾਰੀ ਸੰਸਥਾ ਹੈ। ਇਸ ਸੰਸਥਾ ਦੀ ਸਥਾਪਨਾ 1963 ਵਿੱਚ ਕੁੱਝ ਪ੍ਰਸਿੱਧ ਸਿੱਖ ਹਸਤੀਆਂ ਦੁਆਰਾ ਗੁਰਬਾਣੀ, ਸਿੱਖੀ ਸਿਧਾਂਤਾਂ, ਸਿੱਖ ਨੈਤਿਕਤਾ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਮਹੱਤਵਪੂਰਨ ਜਾਣਕਾਰੀ ਸਾਰੇ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਸੰਸਥਾ ਨੇ ਹੁਣ ਤੱਕ 518 ਅਜਿਹੀਆਂ ਪੁਸਤਕਾਵਾਂ (Tracts) ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੁਆਰਾ ਸਿੱਖੀ ਦੇ ਵੱਖ-ਵੱਖ ਪੱਖਾਂ ਨੂੰ ਸਪੱਸ਼ਟ ਰੂਪ ਵਿੱਚ ਉਜਾਗਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸੰਸਥਾ ਸਿੱਖੀ ਨਾਲ ਸੰਬੰਧਤ ਕੇਵਲ ਸਾਹਿਤ ਨੂੰ ਹੀ ਪ੍ਰਕਾਸ਼ਿਤ ਨਹੀਂ ਕਰਦੀ, ਸਗੋਂ ਸਿੱਖ-ਸਿਧਾਂਤਾਂ ਅਨੁਸਾਰ ਹੋਰ ਵੀ ਅਨੇਕਾਂ ਪਰਉਪਕਾਰੀ ਕੰਮ ਕਰਦੀ ਹੈ। ਇਸ ਸੰਸਥਾ ਅਧੀਨ ਹੇਠ ਲਿਖੇ ਸੱਤ ਪਰਉਪਕਾਰੀ ਟਰੱਸਟ (Charitable Trusts) ਕੰਮ ਕਰ ਰਹੇ ਹਨ।

**(1) ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ (2) ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ (3) ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ (4) ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ (5) ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ (6) ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ (7) ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਉਪਰੋਕਤ ਵਰਣਨ ਕੰਮਾਂ ਤੋਂ ਇਲਾਵਾ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਇਮਤਿਹਾਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪ੍ਰਸ਼ਨ-ਪੱਤਰ (Question Papers) ਸਿੱਖ ਗੁਰੂਆਂ, ਉਹਨਾਂ ਦੁਆਰਾ ਰਚਿਤ ਬਾਣੀ, ਸਿੱਖ ਇਤਿਹਾਸ ਆਦਿ ਨਾਲ ਸੰਬੰਧਿਤ ਹੁੰਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਲੇਖਕਾਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ। ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਅਜਿਹੀਆਂ ਕਾਰਜਸ਼ਾਲਾਵਾਂ (Workshops) ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਉੱਭਰ ਰਹੇ ਯੁਵਕ ਲੇਖਕਾਂ ਨੂੰ ਮਾਹਿਰਾਂ ਦੁਆਰਾ ਲੋੜੀਂਦੀ ਸਿਖਲਾਈ ਦਿੱਤੀ ਜਾਂਦੀ ਹੈ। ਗੁਰਮਤਿ ਕਾਲਜਾਂ ਵਿੱਚ ਪੜ੍ਹ ਰਹੇ ਲਾਇਕ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਤੇ ਹੋਰ ਲੋੜੀਂਦੀ ਸਹਾਇਤਾ ਮਿਸ਼ਨ ਦੁਆਰਾ ਪ੍ਰਦਾਨ ਕੀਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਮਿਸ਼ਨ ਦੀ ਆਮਦਨ ਦੇ ਕੋਈ ਆਪਣੇ ਸੁਤੰਤਰ ਸਾਧਨ ਨਹੀਂ ਹਨ। ਗੁਰਬਾਣੀ ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਵਲੋਂ ਦਿੱਤੀ ਮਾਇਆ ਦੁਆਰਾ ਹੀ ਮਿਸ਼ਨ ਆਪਣੀਆਂ ਗਤੀਵਿਧੀਆਂ ਨੂੰ ਨਿਰੰਤਰ ਜਾਰੀ ਰੱਖ ਰਿਹਾ ਹੈ। ਮਿਸ਼ਨ ਦੇ ਮੈਂਬਰਾਂ ਦੁਆਰਾ ਦਿੱਤਾ ਵਾਰਸ਼ਿਕ ਅਤੇ ਜੀਵਨ-ਪ੍ਰਯੰਤ ਚੰਦਾ ਹੀ ਮਿਸ਼ਨ ਦੀ ਆਮਦਨ ਦਾ ਮੁੱਖ ਸਾਧਨ ਹੈ। ਇਸ ਤੋਂ ਇਲਾਵਾ ਕੁਝ ਸ਼ਰਧਾਲੂ ਗੁਰਸਿੱਖ ਵੀ ਸਮੇਂ-ਸਮੇਂ ਤੇ ਮਿਸ਼ਨ ਦੀ ਮਾਲੀ ਸਹਾਇਤਾ ਕਰਦੇ ਰਹਿੰਦੇ ਹਨ। ਪਿਛਲੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਮਿਸ਼ਨ ਦੀ ਮਾਲੀ ਸਹਾਇਤਾ ਕੀਤੀ ਸੀ। ਪਰ ਇਸਦੇ ਬਾਵਜੂਦ **ਮੈਂ ਇਹ ਲਿਖਣ ਲਈ ਮਜਬੂਰ ਹਾਂ ਕਿ ਮਿਸ਼ਨ ਨੂੰ ਆਪਣੀਆਂ ਬਹੁ-ਪੱਖੀ ਧਾਰਮਿਕ ਗਤੀਵਿਧੀਆਂ ਜਾਰੀ**

ਰੱਖਣ ਲਈ ਧਨ ਦੀ ਸਖ਼ਤ ਲੋੜ ਹੈ। ਪਿਛਲੇ ਕਈ ਸਾਲਾਂ ਤੋਂ ਮਿਸ਼ਨ ਦੇ ਖਰਚਿਆਂ ਵਿਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸਦਾ ਮੁੱਖ ਕਾਰਨ ਟ੍ਰੈਕਟ ਪ੍ਰਕਾਸ਼ਿਤ ਕਰਨ ਲਈ ਲੋੜੀਂਦੇ ਕਾਗਜ਼, ਛਪਾਈ ਅਤੇ ਡਾਕ ਖਰਚ ਵਿੱਚ ਬਹੁਤ ਹੀ ਜ਼ਿਆਦਾ ਵਾਧਾ ਹੋਣਾ ਹੈ। ਡਾਕ ਦਾ ਖਰਚ ਇਤਨਾ ਜ਼ਿਆਦਾ ਵੱਧ ਗਿਆ ਹੈ ਕਿ ਮਿਸ਼ਨ ਦੇ ਮੈਂਬਰਾਂ ਨੂੰ ਜਿਹੜਾ ਟ੍ਰੈਕਟ ਪਹਿਲਾਂ ਕੇਵਲ ਇੱਕ ਰੁਪਏ ਵਿੱਚ ਭੇਜਿਆ ਜਾਂਦਾ ਸੀ ਹੁਣ ਉਸ ਟ੍ਰੈਕਟ ਨੂੰ ਭੇਜਣ ਲਈ ਲਗਪਗ 4 ਰੁਪਏ ਖਰਚੇ ਜਾਂਦੇ ਹਨ। ਹਰ ਖੇਤਰ ਵਿਚ ਮਹਿੰਗਾਈ ਕਾਫ਼ੀ ਜ਼ਿਆਦਾ ਵਧਣ ਦੇ ਕਾਰਣ ਹੀ ਗੁਰੂ ਨਾਨਕ ਦੇਵ ਮਿਸ਼ਨ ਦੇ ਸਮੁੱਚੇ ਖਰਚ ਵਿੱਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸ ਕਾਰਨ ਮੈਂ ਗੁਰਬਾਣੀ ਸੁਨੇਹੀਆਂ ਤੇ ਸਿੱਖੀ ਦੇ ਹਿਤੈਸ਼ੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਵੱਧ ਤੋਂ ਵੱਧ ਗੁਰਸਿੱਖਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਾਉਣ ਅਤੇ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਆਪਣੀਆਂ ਧਾਰਮਿਕ ਗਤੀਵਿਧੀਆਂ ਦਾ ਖੇਤਰ ਹੋਰ ਜ਼ਿਆਦਾ ਵਿਸ਼ਾਲ ਕਰ ਸਕੇ। ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਨ ਲਈ ਚੰਦਿਆਂ ਦਾ ਵੇਰਵਾ ਇਸ ਪ੍ਰਕਾਰ ਹੈ।

## ਚੰਦਿਆਂ ਦੀ ਦਰ

**ਭਾਰਤ**

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

**ਵਿਦੇਸ਼**

| | |
|---|---|
| ਜੀਵਨ ਪ੍ਰਯੰਤ | 1000-00 |

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿੱਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜ਼ਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।

**ਡਾ. ਐਸ. ਐਸ. ਨੰਦਾ**
ਪੀ ਐਚਡੀ.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਵਿੱਲੋਂ ਮਾਰਗ, ਪਟਿਆਲਾ।
ਫੋਨ : 215704
214738

Indo Printers ✆ 0175-2356313, 5003571